ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

# ਗੁਰੂ ਬਾਣੀ ਗੁਰੂ ਪਦ ਵਿਚਾਰ

**ਜਿਸ ਵਿਚ**

ਅਕਾਲ ਪੁਰਖ ਗੁਰੂ

ਗੁਰੂ ਦੀ ਬਾਣੀ ਗੁਰੂ

ਗੁਰੂ ਦਾ ਸ਼ਬਦ ਗੁਰੂ

ਗੁਰੂ ਦਾ ਸਿਖ ਗੁਰੂ

ਗੁਰੂ ਦਾ ਸੰਤ ਗੁਰੂ

ਗੁਰੂ ਕਾ ਗ੍ਰੰਥ ਗੁਰੂ

ਗੁਰੂ ਕਾ ਪੰਥ ਗੁਰੂ

ਪਵਨ ਗੁਰੂ

**ਲੇਖਕ**

ਤੇਜਾ ਸਿੰਘ ਗਿਆਨੀ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.


Contact Details

For further information about the process or your contribution - please contact

Email: NamdhariElibrary@gmail.com


kirpal singh chana

੧ਓ ਸ੍ਰੀ ਸਤਿਗੁਰ ਰਾਮ ਸਿੰਘ ਜੀ ਸਹਾਇ ।

# ਭੂਮਿਕਾ

## ਗੁਰੂਬਾਣੀ ਅਨਸਾਰੁ ਗੁਰੂ ਪੱਦ ਨਿਰਣਾ

ਇਕ ਅਕਾਲ ਪੁਰਖ ਤੋਂ ਬ੍ਰਹਮੰਡ (ਸ੍ਰਿਸ਼ਟੀ) ਦੀ ਰਚਨਾ ।

(ੳ) ਆਪੀਨੈ ਆਪਿ ਸਾਜਿਓ । ਆਪੀਨੈ ਰਚਿਓ ਨਾਓ ।
ਦੂਈ ਕੁਦਰਤ ਸਾਜਕੇ ਕਰ ਆਸਣ ਡਿਠੋ ਚਾਓ ॥

(ਅ) ਕੀਤਾ ਪਸਾਓ ਏਕੋ ਕਵਾਓ । ਤਿਸਤੇ ਹੋਇ ਲਖ ਦਰਆਓ ॥

(ੲ) ਸਾਚੇ ਤੇ ਪਵਣਾ ਭਇਆ । ਪਵਣੈ ਤੋਂ ਜਲ ਹੋਇ ।
ਜਲਤੇ ਤ੍ਰਿਭਵਣ ਸਾਜਿਆ ਘੱਟ ਘੱਟ ਜੋਤ ਸਮੋਇ ॥

(ਸ) ਏਕਾ ਮਾਈ ਜੁਗਤ ਵਿਆਈ ਤਿਨ ਚੇਲੇ ਪ੍ਰਵਾਣ ।
ਇਕ ਸੰਸਾਰੀ ਇਕ ਭੰਡਾਰੀ ਇਕ ਲਾਇ ਦੀਬਾਣ ॥

ਤਿੰਨ ਸ਼ਕਤੀਆਂ ਆਪਣੇ ਫੁਰਨੇ ਤੋਂ ਪੈਦਾ ਕੀਤੀਆਂ । ਬ੍ਰਹਮੰਡ ਦੀ ਰਦਨਾ ਕਰਨ ਵਾਸਤੇ ੧. ਬ੍ਰਹਮਾ ੨. ਵਿਸ਼ਨੂੰ ੩. ਮਹੇਸ਼ ।

(੧) ਸਾਜਨਾ ਕਰਨ ਵਾਲਾ (੨) ਪਾਲਨਾ ਕਰਦਾ । (੩) ਭਨ ਤੋੜ ਸਾੜਕੇ ਮੁੜ ਮਿੱਟੀ (ਵਿਚ ਮਿਲ ਜਾਂਦੇ) ਕਰ ਦੇਣ ਵਾਲੀ ਸ਼ਕਤੀ ਸ੍ਰਿਸ਼ਟੀ ਦੀ ਰਚਨਾ ਵਿਚ ਤਿਨ ਕਿਸਮ ਦੇ ਸੁਭਾ ਬਣ ਗਏ— ਰਜੋ, ਤਮੋ ਤੇ ਸਤੋ । (੧) ਰਾਜਸੀ ਸੋਚ ਵਿਚਾਰ ਤੇ ਚਲਣ ਵਾਲੇ (੨) ਤਾਮਸੀ, ਤਮੋਗੁਣੀ, ਕਰੋਧੀ, ਰਾਖਸ਼ੀ । (੩) ਸ਼ਾਤਕੀ-ਸਤੋਗੁਣੀ, ਧਰਮੀ, ਪਿਆਰ ਕਰਨ ਵਾਲੇ ਸਤਸੰਗੀ । ਇਨ੍ਹਾਂ ਤਿਨਾਂ ਗੁਣਾਂ ਤੋਂ ਉਪਰ ਪ੍ਰਭੂ ਭਗਤੀ ਕਰਦੇ ਹੋਏ ਸਹਜ ਅਵਸਥਾ ਨੂੰ ਪ੍ਰਾਪਤ ਕਰਕੇ ਭਗਤ, ਸੰਤ, ਬ੍ਰਹਮ ਗਿਆਨੀ, ਗੁਰੂ ਸਤਿਗੁਰੂ ਦੀ ਪਦਵੀ ਤੇ ਪਹੁੰਚ ਕੇ ਜੋ ਉਪਦੇਸ਼ ਸੰਸਾਰੀ ਜੀਵਾਂ ਪ੍ਰਤੀ ਕਰਦੇ ਹਨ, ਉਸ ਨੂੰ ਗੁਰੂ ਬਾਣੀ, ਸੰਤ ਬਾਣੀ, ਭਗਤ ਬਾਣੀ, ਅਕਾਲੀ ਬਾਣੀ, ਧੁਰ ਕੀ ਬਾਣੀ ਅਤੇ ਆਕਾਸ਼ ਬਾਣੀ ਕਰਕੇ ਵੀ ਸਤਿਕਾਰਿਆ ਜਾਂਦਾ ਹੈ । ਕਿਉਂਕਿ ਉਹ ਅਕਾਲ ਪੁਰਖ ਅਤੇ ਨਾਮ ਦੀ ਸਿਫਤ ਹੁੰਦੀ ਹੈ । ਇਹਨਾਂ ਮਹਾਂ ਪੁਰਸ਼ਾਂ ਨੂੰ ਨਿਤ ਅਵਤਾਰ ਵੀ ਮੰਨਿਆਂ ਜਾਂਦਾ ਹੈ । ਫਿਰ ਸੰਸਾਰ ਵਿਚ ਜਦੋਂ ਇਨ੍ਹਾਂ ਸੰਤਾਂ, ਭਗਤਾਂ, ਧਰਮੀ ਬੰਦਿਆਂ ਅਤੇ ਗਊ ਗਰੀਬ ਪੁਰ ਤਮੋ ਗੁਣੀ ਸੁਭਾ ਦੇ ਬੰਦੇ ਜ਼ੁਲਮ ਕਰਦੇ ਹਨ ਤਾਂ ਉਹਨਾਂ ਦੀ ਪੁਕਾਰ ਸੁਣਕੇ ਅਕਾਲ ਪੁਰਖ ਆਪ ਜਨਮ—ਅਵਤਾਰ ਧਾਰ ਕੇ ਸੰਸਾਰ ਪੁਰ ਆਉਂਦਾ ਹੈ ਜਿਸ ਨੂੰ ਨਮਿਤ (ਕਾਰਨ) ਅਵਤਾਰ ਕਰਕੇ ਪੂਜਿਆ ਜਾਂਦਾ ਹੈ । ਗੁਰ ਬਾਣੀ ਦੇ ਮਹਾਂ ਵਾਕ ਹਨ ।

ਸਤਿਗੁਰੂ ਵਿਚ ਆਪ ਰਖਿਓਨ ਕਰ ਪ੍ਰਗਟ ਆਖ ਸੁਣਾਇਆ ।
ਆਪ ਨਰਾਇਣ ਕਲਾ ਧਾਰ ਜਗ ਮੈ ਪਰਵਰਿਓ ।
ਇਹ ਨਵਿਤ ਅਵਤਾਰ ॥

(ੳ) ਸੰਸਾਰ ਪੁਰ ਗਊ ਗਰੀਬ ਸੰਤਾਂ, ਭਗਤਾਂ, ਧਰਮੀਆਂ ਦੀ ਰਖਸ਼ਾ ਕਰਦਾ ਹੈ ।

(ਅ) ਦੇਸ਼, ਧਰਮ, ਕੌਮ ਨੂੰ ਜ਼ਾਲਮਾਂ ਪਾਸੋਂ ਅਜ਼ਾਦ ਕਰਵਾਉਣ ਵਾਸਤੇ ਧਰਮ ਯੁਧ ਕਰਦਾ ਹੈ।

(ੲ) ਗੰਦੀ ਵਿਗੜ ਚੁਕੀ ਮਰਯਾਦਾ ਨੂੰ ਸੁਧਾਰਦਾ ਹੈ।

(ਸ) ਉਪਦੇਸ਼ ਰੂਪੀ ਬਾਣੀ ਉਚਾਰਦਾ, ਧਰਮ ਗ੍ਰੰਥ, ਤੀਰਥ ਧਰਮ ਅਸਥਾਨ ਬਣਾਉਂਦਾ ਹੈ।

ਇਹਨਾਂ ਕੰਮਾਂ ਨੂੰ ਸਿਰੇ ਚਾੜ੍ਹਨ ਵਾਸਤੇ ਧਰਮ ਯੁਧਾਂ ਵਿਚ ਕਿਤੇ ਕਿਤੇ ਸ਼ਕਤੀ ਦੀ ਵਰਤੋਂ ਵੀ ਕਰਦਾ ਕਦੇ ਆਪਾ ਵੀ ਵਾਰ ਦਿੰਦਾ ਹੈ।

ਭਾਣੇ ਦਾ ਅਤੇ ਸਮੇਂ ਦਾ ਮਾਲਕ ਖੁਦ ਮੁਖਤਾਰ ਹੁੰਦਾ ਹੈ। ਉਸ ਦੇ ਪਿਛੋਂ ਉਸ ਦੇ ਉਪਾਸ਼ਕ ਪੈਰੋਕਾਰ ਉਸ ਦੀ ਚਲਾਈ ਹੋਈ ਧਰਮ ਮਰਯਾਦਾ ਤੇ ਪਾਲਨਾ ਤੇ ਜੀਵਾਂ ਨੂੰ ਚਲਾਉਂਦੇ, ਪ੍ਰਚਾਰ ਕਰਦੇ ਹਨ। ਉਨ੍ਹਾਂ ਦੀ ਪੀੜ੍ਹੀ ਗੁਰਗੱਦੀ ਜੁਗੋ ਜੁਗ ਚਲਦੀ ਹੈ। ਕੋਈ ਵਕਤ ਨਹੀਂ ਜਦੋਂ ਉਹ ਨਹੀਂ ਹੁੰਦੇ ਇਸੇ ਕਰਕੇ ਉਹਨਾਂ ਦਾ ਨਾਮ ਨਿਤ ਅਵਤਾਰ ਹੈ।

## ਗੁਰੂ ਜੀ ਕੀ ਬਾਨੀ ਤਾਂ ਗੁਰੂ ਹੈ ਪਰ ਕਿਵੇਂ

ਅਕਾਲ ਪੁਰਖ ਦੀ ਰਚਨਾ ਵਿਚ ਹਰ ਪਦਾਰਥ ਦੇ ਦੋ ਸਰੂਪ ਹਨ। ਉਸ ਦੇ ਆਪਣੇ ਵੀ ਦੋ ਸਰੂਪ ਹਨ। ਜਿਵੇਂ ਗੁਰਬਾਣੀ ਦੇ ਅਰੰਭ ਵਿਚ ਪੜ੍ਹਿਆ ਇਕ ਉਹ ਆਪ ਨਿਰਗੁਣ ਦੂਜਾ ਆਕਾਰ (ਪਸਾਰਾ) ਬ੍ਰਹਮੰਡ ਰਚਨਾ ਵਿਚ ਵੀ ਦੋਵੇਂ ਸਰੂਪ ਪਸਰੇ ਹਨ—ਅਸਥੂਲ ਤੇ ਸੂਛਮ, (ਸਰੀਰ ਤੇ ਆਤਮਾ)। ਨਿਰਗੁਣ—ਗੁਣਾਂ ਤੋਂ ਬਗੈਰ, ਸਰਗੁਣ—ਸਾਰੇ ਹੀ ਗੁਣਾਂ ਵਾਲਾ।

ਗੁਰੂ ਕੀ ਬਾਣੀ ਦੇ ਵੀ ਦੋ ਸਰੂਪ, ਗੁਰੂ ਦੇ ਆਪਣੇ ਵੀ ਦੋ ਸਰੂਪ, ਸ਼ਬਦ—ਨਾਮ, ਗੁਰਮੰਤ੍ਰ ਦੇ ਵੀ ਦੋ ਸਰੂਪ। ਆਤਮਕ—ਸਚਾ ਹੈ, ਦਿਸਣ ਵਿਚ ਨਹੀਂ ਆਉਂਦਾ। ਆਦਿ ਤੋਂ ਲੈਕੇ ਇਕੋ ਹੈ ਬਦਲਦਾ, ਭਜਦਾ-ਟੁੱਟਦਾ ਨਹੀਂ, ਪੁਰਾਣਾ ਨਹੀਂ ਹੁੰਦਾ। ਸਰੀਰਕ—ਹਮੇਸ਼ਾਂ ਮਰਦਾ, ਜੰਮਦਾ, ਬਦਲਦਾ ਹੈ।

ਮਗਰ ਵਸਦਾ ਸਰੀਰ ਵਿਚ ਹੈ! ਹਰ ਸ਼ੈ ਵਿਚ ਹੈ, ਉਸ ਤੋਂ ਬਗੈਰ ਕੋਈ ਹੈ ਹੀ ਨਹੀਂ, ਜਦੋਂ ਵੀ ਸਾਡੇ ਸਤਿਗੁਰੂਆਂ, ਸੰਤਾਂ, ਭਗਤਾਂ, ਬ੍ਰਹਮ ਗਿਆਨੀਆਂ ਨੇ ਗੁਰਬਾਣੀ ਜਾਂ ਸ਼ਬਦ ਦਾ ਉਚਾਰਨ ਕੀਤਾ ਤਾਂ ਆਤਮਾ-ਪ੍ਰਮਾਤਮਾ ਦਾ ਮੇਲ ਕਰਕੇ ਸਹਜ-ਪਿਆਰ ਅਤੇ ਵੈਰਾਗ ਦੀ ਅਵਸਥਾ ਵਿਚ ਕਾਵ ਰਚਨਾ ਰਾਗਾਂ ਵਿਚ ਉਚਾਰੀ। ਇਸੇ ਕਰਕੇ ਇਸ ਦਾ ਨਾਮ ਅਕਾਲੀ ਬਾਣੀ, ਧੁਰ ਕੀ ਬਾਣੀ, ਰੱਬੀ ਬਾਣੀ ਕਿਹਾ ਹੈ। ਉਸ ਵਕਤ ਅਕਾਲ ਪੁਰਖ ਅਤੇ ਉਨ੍ਹਾਂ ਵਿਚ ਭੇਤ ਨਹੀਂ ਹੁੰਦਾ। ਇਸ ਦਾ ਪੜ੍ਹਨਾ ਪਾਠ ਕਰਨਾ ਕਦੇ ਫਿਕਾ ਸੁਵਾਦ ਨਹੀਂ ਹੋਇਗਾ। ਜਿਨੀ ਵਾਰੀ ਜਿਆਦਾ ਪੜ੍ਹੋਗੇ ਸਮਝ ਆਉਂਦੀ ਜਾਵੇਗੀ। ਤੀਬਰ ਵੈਰਾਗ—ਗੁਰੂ ਦੇ ਲਭਨ ਦੀ ਪਿਆਸ ਪ੍ਰਬਲ ਹੋਵੇਗੀ। ਅਕਾਲ ਪੁਰਖ ਅਗੇ ਅੰਤਰ ਆਤਮਾ ਗੁਰੂ ਦੇ ਮਿਲਨ ਦੀ ਅਰਦਾਸ ਕਰੇਗਾ। ਜਿਵੇਂ ਗੁਰਬਾਣੀ ਵਾਕ ਹਨ :—

ਪਾਠ ਪੜਿਓ ਅਰ ਬੇਦ ਬੀਚਾਰਿਓ ਨਿਵਲ ਭੁਯੰਗਮ ਸਾਧੇ।
ਪੰਚ ਜਨਾ ਸਿਓ ਸੰਗ ਨਾ ਛੁਟਕਿਓ ਅਧਕ ਅਹੰ ਬੁਧ ਬਾਧੇ।
ਪਿਆਰੇ ਇਨ ਬਿਧ ਮਿਲਨ ਨਾ ਜਾਈ ਮੈ ਕੀਏ ਕਰਮ ਅਨੇਕਾ।
ਹਾਰ ਪਰਿਓ ਸਵਾਮੀ ਕੇ ਦੁਆਰੇ ਦੀਜੈ ਬੁਧ ਬਬੇਕਾ।

ਮੂਲ ਮੰਤ੍ਰ ਵਿਚ ਹੀ ਗੁਰ ਪ੍ਰਸਾਦ—ਗੁਰੂ ਦੀ ਬਖਸ਼ਸ਼ ਨਾਲ ਅਕਾਲ ਪੁਰਖ ਦੀ ਪ੍ਰਾਪਤੀ।

ਆਸਾ ਦੀ ਵਾਰ ਵਿਚ—ਇਨਾਂ ਜੰਤਾਂ ਕੇ ਵਸ ਕਿਛ ਨਾਂਹੀ ਤੁਧ ਵੇਕੀ ਜਗਤ ਉਪਾਇਆ ।

ਗੁਰ ਕ੍ਰਿਪਾ ਤੇ ਜਾਣਿਆ ਜਿਥੇ ਤੁਧ ਆਪਿ ਬੁਝਾਇਆ ॥
ਮਾਧੋ ਸਾਧੂ ਜਨ ਦੇਹ ਮਿਲਾਇ ।
ਦੇਖਤ ਦਰਸ ਪਾਪ ਸਭ ਬਿਨਸੇ ਪਵਿਤਰ ਪਰਮ ਪਦ ਪਾਇ । ਮ:੫ ।
ਸਤਿਗੁਰ ਵਿਚ ਆਪ ਰਖਿਓਨ ਕਰ ਪ੍ਰਗਟ ਆਖ ਸੁਣਾਇਆ ।

ਇਹ ਸਤਿਗੁਰ ਦੀ ਦੇਹ ਇਕ ਦਿਸਣ ਵਿਚ ਆ ਰਹੀ ਹੈ । ਮਗਰ ਉਹਨਾਂ ਵਿਚ ਉਚੀ ਸੁਚ ਪਵਿਤਰ ਆਤਮਾ ਵਿਚ ਅਕਾਲ ਪੁਰਖ ਹੈ ।

ਉਸੇ ਤਰ੍ਹਾਂ ਇਹ ਜੋ ਸਰੂਪ ਸਾਨੂੰ ਦੇਹਧਾਰੀਆਂ ਨੂੰ ਗੁਰੂ ਦੀ ਦੇਹ ਦਿਸ ਰਹੀ ਹੈ ਇਸਨੂੰ ਪਰਤੀਤ —ਸ਼ਰਧਾ-ਪ੍ਰੇਮ ਨਾਲ ਪ੍ਰਤੱਖ ਮੰਨਾਂਗੇ ਤਾਂ ਇਸੇ ਵਿਚੋਂ ਪ੍ਰਤਖ ਆਤਮਕ ਸਰੂਪ ਪ੍ਰਗਟ ਹੋਵੇਗਾ । ਗੁਰੂ ਬਾਣੀ ਨੂੰ ਵੀ ਮੰਨਕੇ ਪਾਠ ਪੂਜਾ ਕਰਾਂਗੇ ਤਾਂ ਆਤਮਾ ਵਾਲੇ ਗੁਰੂ ਨੂੰ ਮਿਲਨ ਦੀ ਚਾਹਣਾ ਪੈਦਾ ਕਰੇਗੀ ਸਤਿਗੁਰ ਦੀ ਸਿਫਤ ਦਸੇਗੀ ।

ਫਿਰ ਬ੍ਰਹਮ ਗਿਆਨੀ ਸਤਿਗੁਰੂ ਨੂੰ ਮਿਲਕੇ ਉਸ ਨਾਮ ਦੇ ਭੰਡਾਰ ਦੇ ਮਾਲਕ ਪਾਸੋਂ ਨਾਮ ਦੀ ਮੰਗ ਕਰਾਂਗੇ ਤਾਂ ਉਹ ਆਪਣੇ ਆਤਮਕ ਹਿਰਦੇ ਵਿਚੋਂ ਨਾਮ ਦੀ ਬਖਸ਼ਸ਼ ਕਰੇਗਾ ਜਿਸ ਨਾਮ ਨੂੰ ਜਪਕੇ ਅਸਲੀ ਨਾਮ ਪ੍ਰਗਟ ਹੋਵੇਗਾ । ਜਗਦੀ ਹੋਈ ਦੀਵੇ ਦੀ ਜੋਤ ਦੂਸਰੇ ਦੀਵੇ ਦੀ ਜੋਤ ਨੂੰ ਜਗਾ ਦੇਵੇਗੀ ਜਿਸ ਦੀਵੇ ਵਿਚ ਪਹਿਲਾਂ (ਸਾਰੀ ਚੀਜ) ਸ਼ਰਧਾ-ਪ੍ਰੇਮ ਦੀ ਤੇਲ-ਬਤੀ ਤਿਆਰ ਹੋ ਚੁਕੀ ਹੋਵੇਗੀ ।

## ਸਿਖ ਪੰਥ ਵਿਚ ਇਸ਼ਟ ਦੀ ਚੋਣ

ਸਿਖ ਪੰਥ ਦੇ ਬਹੁਤ ਉਚੇ ਭਾਗ ਹਨ ਜੋ ਇਸ ਘੋਰ ਕਲਜੁਗ ਵਿਚ ਗੁਰੂ ਕੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਬ, ਦੇਹਧਾਰੀ ਬ੍ਰਹਮ ਗਿਆਨੀ ਗੁਰੂ, ਸਾਧੂ-ਮਹਾਤਮਾ, ਭਗਤ ਅਤੇ ਦੇਸ ਭਗਤ ਹਨ । ਉਨ੍ਹਾਂ ਦਾ ਜਸ ਤੇ ਵਿਆਪਿਆ ਕਹਨ ਵਾਸਤੇ ਵਿਦਵਾਨ, ਪ੍ਰੈਸ, ਅਖਬਾਰਾਂ ਅਤੇ ਲਿਖਾਰੀ ਹਨ ਅਤੇ ਉਹਨਾਂ ਦਾ ਤਾਜਾ ਸੁਨਹਿਰੀ ਇਤਹਾਸ ਹੈ ਮਗਰ ਇਨਾਂ ਕੁਝ ਹੁੰਦਿਆਂ ਵੀ ਅਜੇ ਤਕ ਇਸ਼ਟ ਦਾ ਨਿਰਨਾ ਕਰਨਾ ਇਤਨਾ ਮੁਸ਼ਕਲ ਹੋ ਗਿਆ ਹੈ ਕਿ ਨਵਾਂ ਜਗਿਆਸੂ ਝਮੇਲੇ ਵਿਚ ਪੈ ਕੇ ਸ਼ਰਧਾ ਗਵਾ ਲੈਂਦਾ ਹੈ ।

(ੳ) ਗੁਰ ਗੱਦੀ ਨੂੰ ਕਈ ਵੀਰ ਰਾਜ ਗੱਦੀ ਸਮਝੀ ਬੈਠੇ ਹਨ । ਗੁਰੂ ਨੂੰ ਪਰਖਣ ਵਾਸਤੇ ਸਾਡੇ ਪਾਸ ਗੁਰੂ ਬਾਣੀ ਅਤੇ ਇਤਹਾਸ ਹੈ । ਉਸ ਵਿਚੋਂ ਗੁਰੂ ਦੇ ਲਛਣ—ਸਿਫਤਾਂ ਅਤੇ ਰੋਜ ਦਾ ਨਿਤ ਨੇਮ ਕ੍ਰਿਆ ਕਰਮ ਦੇਖ ਲਿਆ ਜਾਵੇ । ਮਰਯਾਦਾ —ਨਾਮ ਸਿਮਰਨ, ਦੇਸ ਭਗਤੀ, ਸਤਿਸੰਗ, ਸੇਵਾ, ਕੁਰਬਾਨੀ ਗੁਰਬਾਣੀ ਅਤੇ ਇਤਹਾਸ ਦੀ ਕਸਵੱਟੀ ਲਾ ਕੇ ਪਰਖ ਹੋ ਸਕਦੀ ਹੈ । ਗੁਰੂ ਕੀ ਬਾਣੀ ਵਿਚੋਂ ਸਪਸ਼ਟ ਹੈ (ਗੁਰ ਲਾਗਾ ਤਬ ਜਾਨੀਐ ਮਿਟੈ ਮੋਹ ਤਨੁ ਤਾਪ । ਹਰਖ ਸੋਗ ਦਾਝੈ ਨਹੀਂ ਤਬ ਹਰ ਆਪੇ ਆਪ) ਅਤੇ (ਘਰ ਮੈ ਘਰ ਦਿਖਾਇ ਦੇ ਸੋ ਪੁਰਖ ਸੁਜਾਨ) ਆਪਣੇ ਹੋ ਚੁਕੇ ਗੁਰੂਆਂ ਤੋਂ ਅੰਦਾਜਾ ਲਗ ਸਕਦਾ ਹੈ ।

(ਅ) ਮੈਂ ਧਰਮ ਦੇ ਮਾਰਗ ਚਲਣ ਵਾਲੇ ਵੀਰਾਂ ਦੇ ਚਰਨਾਂ ਵਿਚ ਕੁਝ ਵਿਚਾਰਾਂ ਗੁਰੂ ਨੂੰ ਹਾਜਰ ਜਾਣਕੇ ਰਖਦਾ ਹਾਂ ।

(੧) ਗੁਰੂ ਬਾਣੀ ਗੁਰੂ ਜਾਂ ਸ੍ਰੀ ਗੁਰੂ ਗ੍ਰੰਥ ਸਾਹਬ—ਗੁਰਬਾਣੀ ਵਿਚ ਦਸ਼ਮ ਬਾਣੀ—ਭਾਈ ਗੁਰਦਾਸ ਜੀ ਦੀ ਬਾਣੀ ਜਿਸ ਨੂੰ ਪੰਜਵੇਂ ਪਾਤਸ਼ਾਹ ਨੇ ਗੁਰਬਾਣੀ ਦੀ ਕੁੰਜੀ ਦਾ ਦਰਜਾ ਦਿਤਾ ਹੈ—ਆ ਜਾਂਦੀ ਹੈ।

ਜੇਕਰ ਗੁਰੂ ਗ੍ਰੰਥ ਜੀ ਨੂੰ ਕੇਵਲ ੧੪੩੦ ਪੰਨੇ ਮੰਨਕੇ ਹੀ ਦਸਾਂ ਪਾਤਸਾਹੀਆਂ ਦੀ ਦੇਹ ਮੰਨਿਆ ਜਾਏ ਤਾਂ ਫਿਰ ਅੰਮ੍ਰਿਤ ਤਿਆਰ ਕਰਕੇ ਗੁਰੂ ਧਾਰਨ ਕਰਨ ਵੇਲੇ (ਓਹਨਾਂ ਵੀਰਾਂ ਦੇ ਖਿਆਲ ਮੁਤਾਬਕ) ਦਸਮ ਬਾਣੀ ਨਹੀਂ ਪੜ੍ਹੀ ਜਾਣੀ ਚਾਹੀਦੀ। ਜੇਕਰ ਗੁਰੂ ਬਾਣੀ ਨੂੰ ਗੁਰੂ ਮੰਨਿਆ ਜਾਏ ਤਾਂ ਦਸਮ ਬੀੜ ਅਤੇ ਭਾ: ਗੁਰਦਾਸ ਦੀਆਂ ਵਾਰਾਂ ਬਰਾਬਰ ਪ੍ਰਕਾਸ਼ ਕਰਕੇ ਉਨਾ ਹੀ ਆਦਰ ਮਾਣ ਹੋਣਾ ਚਾਹੀਦਾ ਹੈ।

(੨) ਗੁਰੂ ਬਾਣੀ ਦੀਆਂ ਬੀੜਾਂ ਦੀ ਖੋਜ (ਨਿਰਪੱਖ ਖੋਜ) ਅਜੇ ਤਕ ਕਿਸੇ ਨੇ Ph.-D. ਨਹੀਂ ਕੀਤੀ।

(੩) ਹਰ ਪਾਸੇ ਪੁਸਤਕਾਂ, ਅਖਬਾਰਾਂ, ਸਟੇਜਾਂ ਤੇ ਪਖੰਡੀ ਗੁਰੂਆਂ ਦੀ ਬਜਾਏ ਦੇਹਧਾਰੀ ਗੁਰੂਆਂ ਦਾ ਖੰਡਨ ਕਿਉਂ ਹੋ ਰਿਹਾ ਹੈ ਜਦ ਕਿ ਗੁਰ ਬਾਣੀ ਅਤੇ ਇਤਿਹਾਸ ਦੇ ਨਿਰਨੇ ਦੇ ਹੀ ਉਲਟ ਹੈ। (ਕਾਚੇ ਗੁਰ ਤੇ ਮੁਕਤ ਨਾ ਹੂਆ) ਦੇ ਥਾਂ ਦੇਹ ਧਾਰੀ ਦਾ ਅਰਥ ਕਿਉਂ?

ਸਿਖ਼ ਪੰਥ ਵਿਚ ਇਸ਼ਟ ਦੀ ਚੋਣ ਕਰਨ ਵਾਸਤੇ ਚਾਰ ਰਸਤੇ ਹੋ ਗਏ :—

(੧) ਗੁਜਰ ਚੁਕੇ ਸਮੇਂ ਵਿਚ ਹੋ ਚੁਕੇ ਅਵਤਾਰ—ਗੁਰੂ, ਸੰਤ-ਭਗਤ, ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਜਾਂ ਤਸਵੀਰਾਂ ਰਖਕੇ ਪੂਜਾ ਕਰਨੀ। (ਇਸ਼ਟ ਮੰਨ ਕੇ)

(੨) ਹੋ ਚੁਕੇ ਅਵਤਾਰਾਂ, ਗੁਰੂਆਂ, ਸੰਤਾਂ ਦੀ ਉਚਾਰੀ ਹੋਈ ਬਾਣੀ ਦੀ ਪੂਜਾ ਕਰਨੀ। (ਇਸ਼ਟ ਦੇ ਰੂਪ ਵਿਚ)

(੩) ਗੁਰੂ ਗ੍ਰੰਥ ਸਾਹਬ ਨੂੰ ਇਸ਼ਟ ਮੰਨਕੇ ਕੁਝ ਸਾਧੂ-ਸੰਤਾਂ (ਦੇਹਧਾਰੀਆਂ) ਦੀ ਸ਼ਰਨ ਲੈਣੀ।

(੫) ਨਿਰੋਲ ਜੀਂਦੇ ਦੇਹਧਾਰੀ—ਬ੍ਰਹਮ ਗਿਆਨੀ ਨੂੰ ਇਸ਼ਟ ਮੰਨ ਕੇ ਗੁਰਬਾਣੀ ਨੂੰ ਅਕਾਲ ਪੁਰਖ ਗੁਰੂਆਂ ਦੀ ਸਿਫ਼ਤ ਅਤੇ ਉਪਦੇਸ਼ ਮੰਨਣਾ। ਹੋ ਚੁਕੇ ਮਹਾਤਮਾ ਅਵਤਾਰਾਂ ਦੇ ਵਿਚਾਰ ਮੰਨਕੇ ਗੁਰਬਾਣੀ ਦਾ ਪੂਰਾ ਸਨਮਾਨ ਕਰਨਾ।

ਸਿਖ ਧਰਮ ਵਿਚ ਪ੍ਰਚਾਰ ਤਾਂ ਪਖੰਡੀ ਗੁਰੂ ਦਾ ਖੰਡਣ ਹੋਣਾ ਚਾਹੀਦਾ ਸੀ ਮਗਰ ਗੁਰਬਾਣੀ ਆਸ਼ੇ ਅਤੇ ਇਤਹਾਸ ਦੇ ਉਲਟ ਦੇਹਧਾਰੀ ਦੇ ਖਿਲਾਫ ਹੋਣ ਲਗ ਪਿਆ। ਜਿਸ ਦਾ ਇਤਨਾ ਨੁਕਸਾਨ ਹੋਇਆ ਕਿ ਨਵੇਂ ਜਗਿਯਾਸੂ ਗਲਤ ਰਸਤੇ ਹੋ ਤੁਰੇ। ਧਰਮ ਤੋਂ ਸ਼ਰਧਾ ਗਵਾ ਬੈਠੇ।

## ਗੁਰ ਜੀ ਦੀ ਬਾਣੀ ਵਿਚ ਸੱਤ ਮਾਰਗ ਦਾ ਉਪਦੇਸ਼ ਹੈ

ਗੁਰੂ ਬਾਣੀ ਸਮੁੰਦਰ—ਜਿਵੇਂ ਗੁਰੂ ਦੀ ਖੇਡ ਬਿਅੰਤ ਹੈ ਤਿਵੇਂ ਬਾਣੀ ਦਾ ਵੀ ਅਸੀਂ ਭੇਦ ਨਹੀਂ ਲੈ ਸਕਦੇ, ਮਗਰ ਗੁਰੂ ਬਾਣੀ ਰਚਨ ਵਾਲੇ ਗੁਰੂ ਚਰਨਾਂ ਵਿਚ ਹੀ ਅਰਦਾਸ ਕਰੀਏ ਤਾਂ ਸਮੁੰਦਰ ਵਿਚੋਂ ਜਿੰਨੀਆਂ ਜ਼ਿਆਦਾ ਚੁੱਭੀਆਂ ਮਾਰਾਂਗੇ ਉਨੀ ਹੀ ਜ਼ਿਆਦਾ ਦੌਲਤ ਹਾਸਲ ਹੋਵੇਗੀ ਹਰ ਮਹਾਂਪੁਰਸ਼ ਆਪਣੇ ਆਪਣੇ ਸਮੇਂ ਬਾਣੀ ਉਚਾਰਦਾ ਆਇਆ ਜਿਵੇਂ ਵੇਦ ਬਾਣੀ, ਗੀਤਾ, ਕੁਰਾਨ, ਅੰਜਿਲ, ਤੌਰੇਤ ਆਦਿਕ ਧਾਰਮਕ-ਮੁਤਬਰਕ ਪੁਸਤਕਾਂ ਵਿਚ ਅਵਤਾਰਾਂ ਦਾ ਉਪਦੇਸ਼ ਜੋ

ਸਮੇਂ ਸਮੇਂ ਸੇਵਕਾਂ ਪ੍ਰਤੀ ਉਚਾਰਨ ਕੀਤਾ। ਗੁਰਬਾਣੀ ਵਿਚ ਹਰ ਇਕ ਜਗਿਆਸੂ ਦੀ ਵੱਖਰੀ ਵੱਖਰੀ ਮਨ ਦੀ ਬੀਮਾਰੀ ਦਾ ਨੁਸਖਾ ਦਸਿਆ ਹੈ। ਹਰ ਇਕ ਸ਼ਬਦ ਦਾ ਵੱਖਰਾ ਵੱਖਰਾ ਇਤਹਾਸ ਹੈ।

(ੳ) ਅਕਾਲ ਪੁਰਖ ਸਤਿਗੁਰ ਦੀ ਵਡਿਆਈ ਹੈ ਅਤੇ ਗੁਰੂ ਦੇ ਬਣਾਏ ਹੋਏ ਨਾਮ ਜਪਣ ਦੇ ਲਾਭ ਹਨ। ਸਤਿਸੰਗ ਦੇ ਲਾਭ ਹਨ। ਸੇਵਾ ਦੇ ਸ਼ੁਭ ਕਰਮ ਦੇ ਲਾਭ ਹਨ।

(ਅ) ਗੁਰਬਾਣੀ ਜਗਿਆਸੂ ਨੂੰ ਸ਼ਰਧਾ ਪ੍ਰੇਮ ਪਿਆਰ ਵਲ ਪ੍ਰੇਰਨਾ ਦਿੰਦੀ ਹੈ।

(ੲ ਜੀਵਾਂ ਨੂੰ ਵਿਸ਼ੇ-ਵਿਕਾਰਾਂ, ਪਾਪ-ਜ਼ੁਲਮ ਤੋਂ ਹਟਾ ਕੇ ਦਇਆ, ਧਰਮ, ਸ਼ਾਂਤੀ, ਵੈਰਾਗ ਪੈਦਾ ਕਰਦੀ ਹੈ। ਜਗਿਆਸੂ ਦੇ ਸੁਭਾ ਨੂੰ ਬਦਲ ਦਿੰਦੀ ਹੈ।

(ਸ) ਗੁਰਬਾਣੀ ਦੇ ਨਿਤਨੇਮ ਅਭਿਆਸ ਨਾਲ ਹਿਰਦਾ ਪਵਿਤਰ ਹੋਕੇ ਨਾਮ ਦੇ ਟਿਕਾਓ ਕਰਨ ਦੇ ਲਾਇਕ ਬਣ ਜਾਂਦਾ ਹੈ।

(ਹ) ਪੂਰਨ ਸਚੇ ਗੁਰੂ, ਸੰਤ, ਭਗਤ, ਬ੍ਰਹਮਗਿਆਨੀ ਗੁਰ ਸਿਖ ਦੇ ਲਛਣ ਦਸਦੀ ਹੈ। ਪਾਪ ਅਤੇ ਪੁੰਨ, ਸੱਚ ਤੇ ਪਖੰਡ ਦਾ ਨਿਰਨਾ ਕਰਦੀ ਹੈ।

(ਕ) ਪ੍ਰਮਾਤਮਾ, ਆਤਮਾ, ਮਨ, ਸਰੀਰ ਅਤੇ ਮਾਯਾ ਦਾ ਨਿਰਨਾ ਦਸਦੀ ਹੈ।

(ਖ) ਜੀਵ, ਮਾਨਸ, ਦੇਵਤਾ, ਰਾਖਸ਼ ਦਾ ਨਿਰਨਾਂ (ਭੇਦ) ਦਸਦੀ ਹੈ।

ਮਗਰ ਇਨਾਂ ਕੁਝ ਹੁੰਦਿਆਂ ਫੇਰ ਤੀਰਥਾਂ, ਧਾਰਮਕ, ਪੁਸਤਕਾਂ, ਵਿਦਵਾਨਾਂ ਦੇ ਹੁੰਦਿਆਂ ਫੇਰ ਵੀ ਦੇਹ ਧਾਰੀ ਸਤਿਗੁਰ ਮਹਾਂਪੁਰਸ਼ ਪੂਰਨ ਸੰਤ ਬ੍ਰਹਮ ਗਿਆਨੀ ਦੀ ਲੋੜ ਹੈ। ਜਿਵੇਂ ਸਕੂਲ ਅਤੇ ਕੋਰਸਾਂ ਦੇ ਹੁੰਦਿਆਂ ਉਸਤਾਦ ਦੀ ਲੋੜ ਹੈ।

ਜਿਵੇਂ ਨਾਮ ਬਿਨ ਸੂਨਾ ਘਰ ਬਾਰ। ਸਾਧੂ ਬਿਨ ਨਾਹੀ ਦਰਬਾਰ।

ਜਾਹਿ ਸਤਿਗੁਰ ਤਹ ਸਤਿਸੰਗਤ ਬਣਾਈ। ਸਾਧ ਸੰਗਤ ਗੁਰੂ ਨਹੀਂ ਬਣਾ ਸਕਦਾ। ਕਿਉਂਕਿ ਗੁਰੂ ਕੀ ਸੰਗਤ ਹੈ ਸੰਗਤ ਗੁਰੂ ਨਹੀਂ। ਗੁਰੂ ਕਾ ਪੰਥ ਖਾਲਸਾ ਹੈ ਖਾਲਸੇ ਕਾ ਗੁਰੂ ਨਹੀਂ। ਗੁਰੂ ਕਾ ਤੀਰਥ ਹੈ ਤੀਰਥ ਕਾ ਗੁਰੂ ਨਹੀਂ। ਗੁਰ ਜੀ ਕੇ ਗ੍ਰੰਥ ਹੈ ਗ੍ਰੰਥ ਕਾ ਗੁਰੂ ਨਹੀਂ। ਗੁਰੂ ਕਾ ਨਾਮ ਹੈ ਨਾਮ ਕਾ ਗੁਰੂ ਨਹੀਂ।

ਗੁਰ ਕੁੰਜੀ ਪਾਹੂ ਨਿਵਲ ਮਨ ਕੋਠਾ ਤਨ ਛੱਤ।

ਨਾਨਕ ਗੁਰ ਬਿਨ ਮਨ ਕਾ ਤਾਕ ਨ ਉਗੜੇ ਅਵਰ ਨਾ ਕੁੰਜੀ ਹੱਥ।

ਗੁਰੂ ਕੇ ਪਵਿਤਰ ਹਿਰਦੇ ਵਿਚੋਂ ਰਸਨਾ ਨਾਲ ਉਚਾਰੀ ਬਾਣੀ ਗੁਰ ਕੀ ਬਾਣੀ ਹੈ ਗੁਰਬਾਣੀ ਕਾ ਗੁਰੂ ਨਹੀਂ ਹੈ।

**ਗੁਰੂ ਕੀ ਬਾਣੀ ਗੁਰੂ। (ਗੁਰੂ ਦੇ ਹਿਰਦੇ ਵਿਚੋਂ ਉਪਦੇਸ਼ ਸਿੱਖ ਨੂੰ)**
**ਜਬਾਨ ਨਾਲ ਬੋਲੀ ਗਈ ਬਾਣੀ ਅਕਾਲੀ ਬਾਣੀ।**

ਬਾਣੀ=ਬ=ਜ਼ਬਾਨੀ—ਅੰਦਰੋਂ ਹਿਰਦੇ ਵਿਚੋਂ ਫੁਰਨਾ ਉੱਠ ਕੇ ਦਿਮਾਗ ਨਾਲ ਸੋਚਕੇ ਪਵਨ ਰੂਪੀ ਫੁਰਨਾ ਬਾਹਰ ਕਢਿਆ ਜਬਾਨ ਨੇ ਹਿਲਾ ਕੇ ਉਸ ਦੀ ਗਲ (ਬਚਨ) ਬਾਣੀ ਬਣਾ ਦਿੱਤੀ। ਬਾਹਰ ਹਵਾ ਵਿਚ ਨਿਕਲ ਕੇ ਲਹਿਰਾਂ ਬਣ ਗਈਆਂ। ਹਵਾ ਤੇ ਆਕਾਸ਼ ਵਿਚ ਫੈਲੀਆਂ ਹਵਾ ਆਕਾਸ਼ ਵਿਚ ਜੋ ਸ਼ਕਤੀ ਰਵੀ ਹੈ ਉਸ ਨਾਲ (ਸੰਪਰਕ) ਛੋਹ ਕੇ ਦੂਸਰਿਆਂ ਦੇ ਕੰਨਾਂ ਦੇ ਪੜਦਿਆਂ ਤਕ ਪਹੁੰਚ ਗਈਆਂ ਜਿਵੇਂ ਰੇਡੀਉ-ਵਾਇਰਲੈੱਸ ਪਹੁੰਚਦੀ ਹੈ। ਕੰਨਾਂ ਦੀ ਆਵਾਜ਼ ਨੇ ਦਿਮਾਗ

ਤਕ ਪਹੁੰਚਾਈ, ਦਿਮਾਗ ਨੇ ਸੋਚ ਕੇ ਗ੍ਰਹਿਣ ਕਰ ਲਈ ਸਮਝ ਲਈ, ਹਿਰਦੇ ਵਿਚ ਵੱਸ ਗਈ, ਉਹ ਬਚਨ ਜਾਂ ਬਾਣੀ ਹੈ ।

ਸੁਣਿਆ ਮਨਿਆ ਮਨ ਕੀਤਾ ਭਾਉ (ਜਪੁਜੀ ਸਾਹਿਬ)

## (ੳ) ਗੁਰ ਕੀ ਬਾਣੀ

(ੳ) ਧੁਰ ਕੀ ਬਾਣੀ ਆਈ ਤਿਨ ਸਗਲੀ ਚਿੰਤ ਮਿਟਾਈ ॥

ਸਤਿਗੁਰੂ ਅਕਾਲ ਪੁਰਖ ਦਾ ਸਰਗੁਣ ਸਰੂਪ ਜੋ ਆਪਿ ਨਾਰਾਇਣ ਕਲਾ ਧਾਰ ਜਗ ਮੈ ਪਰਵਰਿਓ ॥ ਕਿਉਂਕਿ ਸਤਿਗੁਰੂ ਧੁਰੋਂ ਹੀ ਆਇਆ ਹੁੰਦਾ ਹੈ । ਇਸ ਕਰਕੇ ਉਸ ਦੀ ਦੇਹ (ਹਿਰਦੇ) ਵਿਚੋਂ ਸਤਿ ਮਾਰਗ ਦਾ ਉਪਦੇਸ਼ ਰਸਨਾ ਨਾਲ ਬੋਲਿਆ ਗਿਆ ਉਹ ਗੁਰ ਬਾਣੀ (ਗੁਰੂ ਕੀ ਬਾਣੀ) ਹੈ (ਬਾਣੀ ਦਾ ਗੁਰੂ ਨਹੀਂ)

## (ਅ) ਰਕੀ ਬਾਣੀ

ਇਸੇ ਤਰ੍ਹਾਂ ਆਕਾਸ਼ ਬਾਣੀ, ਸੰਤ ਬਾਣੀ, ਭਗਤ ਬਾਣੀ, ਮਹਾਂ ਪੁਰਖਾਂ ਅਤੇ ਬ੍ਰਹਮ ਗਿਆ-ਨੀਆਂ ਦੀ ਬਾਣੀ । ਸੰਤ, ਭਗਤ, ਮਹਾਂ ਪੁਰਖ, ਅਕਾਲ ਪੁਰਖ ਨਾਲ ਜੁੜ ਕੇ ਹਿਰਦਿਉਂ ਕਰਕੇ ਅਕਾਲ ਪੁਰਖ ਦੀ ਸਿਫਤ—ਅਕਾਲ ਪੁਰਖ ਦੇ ਨਾਮ ਦੀ ਸਿਫਤ ਅਤੇ ਜਗਿਯਾਸੂ ਪ੍ਰਤੀ ਸਤਿ ਮਾਰਗ ਦਾ ਸ਼ੁਭ ਉਪਦੇਸ਼ ਉਚਾਰਦੇ ਹਨ । ਉਹ ਵੀ ਗੁਰੂ ਕੀ ਬਾਣੀ ਨਾਲ ਸ਼ਾਮਲ ਹੈ । (ਪਿਆਰ ਵੈਰਾਗ ਨਾਲ ਉਚਾਰਨ ਕੀਤੀ)

## (ੲ) ਸਤਿਗੁਰ ਕੀ ਬਾਣੀ

ਫਿਰ ਦਸਮ ਬਾਣੀ—ਭਾਈ ਗੁਰਦਾਸ ਦੀ ਬਾਣੀ ਵੀ ਇਕੋ ਹੀ ਦਰਜਾ ਰਖਦੀ ਹੈ ।

ਸਤਿਗੁਰ ਕੀ ਬਾਣੀ ਸੱਤ ਸਤਿ ਕਰ ਜਾਣੋ ਗੁਰ ਸਿਖੋ ਹਰ ਕਰਤਾ ਆਪ ਮੂੰਹੋਂ ਕਢਾਏ ॥ ਇਥੇ ਵੀ ਮੂੰਹ ਦੇਹ ਧਾਰੀ ਦਾ ਹੀ ਹੋਇਆ ਜਿਥੋਂ ਬਾਣੀ ਉਚਾਰੀ ।

## (ਸ) ਮਹਾਂ ਪੁਰਖਾਂ ਦੀ ਬਾਣੀ

ਇਹ ਬਾਣੀ ਮਹਾਂ ਪੁਰਖ ਕੀ ਨਿੱਜ ਘਰ ਵਾਸਾ ਹੋਇ ।

ਮਹਾਂ ਪੁਰਖਾਂ ਦੇ ਹਿਰਦੇ ਵਿਚੋਂ ਰਸਨਾ ਨਾਲ ਕਹੇ ਹੋਇ ਉਪਦੇਸ਼ ਰੂਪੀ ਬਚਨ ਪੜ੍ਹ-ਸੁਣ ਕੇ ਅਮਲ ਕਰਨ ਨਾਲ ਨਿੱਜ ਘਰ—ਆਪਣਾ ਅਸਲੀ ਘਰ, ਜਿਥੋਂ ਜੀਵ ਅਕਾਲ ਪੁਰਖ ਨਾਲੋਂ ਵਿਛੜ ਕੇ ਆਇਆ ਉਥੇ ਵਾਪਸ ਜਾ ਮਿਲੇਗਾ । ਸਮਾਇਗਾ । ਜਿਵੇਂ ਸਤਿਗੁਰੂ ਵੀ ਸਰਗੁਣ ਸਰੂਪ ਹੈ ਬਾਣੀ ਵੀ ਸਰਗੁਣ ਸਰੂਪ ਹੈ ਕਿਉਂਕਿ ਉਚਾਰਨ, ਸੁਨਣ, ਲਿਖਣ ਅਤੇ ਪੜ੍ਹਨ ਵਿਚ ਆਉਂਦੀ ਹੈ । ਨਿਰ-ਗੁਣ ਅਕਾਲ ਪੁਰਖ ਇਹਨਾਂ ਗੁਣਾਂ ਤੋਂ ਵੱਖਰਾ ਹੈ ।

## ਵੇਦ ਬਾਣੀ—ਭੱਟਾਂ ਦੀ ਬਾਣੀ

ਵੇਦ ਬਾਣੀ ਬ੍ਰਾਹਮਾਂ ਦੀ ਉਚਾਰਨ ਕੀਤੀ ਹੋਈ ਲਾਵਾ ਪਾਤ: ੪, ਸੂਹੀ ਰਾਗ ਵਿਚ ਪਹਿਲੀ ਲਾਂਵ ਦੀ ਦੂਸਰੀ ਤੁਕ ਵਿਚ (ਬਾਣੀ ਬ੍ਰਹਮਾ ਵੇਦ ਧਰਮ ਦ੍ਰਿੜਹੁ ਪਾਪ ਤਜਾਇਆ ਬਲਰਾਮ ਜੀਓ) ਬ੍ਰਹਮਾਂ ਦੇ ਉਚਾਰਨ ਕੀਤੇ ਹੋਏ ਵੇਦਾਂ ਦੀ ਬਾਣੀ ਨੂੰ ਦ੍ਰਿੜ੍ਹ (ਪੱਕਾ ਕਰਕੇ) ਪਾਪ ਨੂੰ ਤਜੋ ਛਡੋ । ਪੁਰਾਤਨ ਹਿੰਦੂ ਗ੍ਰੰਥਾਂ ਦੇ ਅਨੁਸਾਰ ਵੇਦਾਂ ਤੇ ਬ੍ਰਹਮਾਂ ਨੂੰ ਹੰਕਾਰ ਹੋ ਗਿਆ ਕਿ ਸਾਨੂੰ ਪੜ੍ਹ ਕੇ (ਸਿਰਫ਼ ਪੜ੍ਹਨ) ਨਾਲ ਹੀ ਜੀਵਾਂ ਦੀ ਮੁਕਤੀ ਹੋ ਸਕਦੀ ਹੈ । ਗਿਆਨ ਪ੍ਰਾਪਤ ਹੋ ਸਕਦਾ ਹੈ ਤਾਂ ਬ੍ਰਹਮੈ ਗਰਭ ਕੀਆ ਨਹੀਂ ਜਾਨਿਆ ਵੇਦ ਦੀ ਲਿਖਤ ਪੜੀ ਪਛਤਾਨਿਆ) ।

ਮਗਰ ਅਕਾਲ ਪੁਰਖ ਦਾ ਵਿਧਾਨ ਹੈ ਕਿ ਬਗੈਰ ਗੁਰੂ ਤੋਂ ਗਿਆਨ ਮੁਕਤੀ ਹੋ ਹੀ ਨਹੀਂ ਸਕਦੀ। ਪਾਠ-ਕਥਾ ਆਦਿਕ ਨਾਲ ਸਿਰਫ ਲਗਨ-ਸ਼ਰਧਾ-ਭਾਵਨਾ ਹੁੰਦੀ ਹੈ। ਤਾਂ ਅਕਾਲ ਪੁਰਖ ਨੇ ਹੰਕਾਰ ਦੂਰ ਕਰਨ ਵਾਸਤੇ ਬਚਨ ਕਰ ਦਿੱਤਾ ਕਿ ਜਾਓ ਕਲਜੁਗ ਵਿਚ ਜਨਮ ਲੈਕੇ ਗੁਰੂ ਨਾਨਕ ਜੀ ਦੇਹ ਧਾਰੀ ਸਤਿਗੁਰ ਦੀ ਉਸਤਤ ਕਰੋਗੇ ਤਾਂ ਤੁਹਾਡਾ ਉਧਾਰ ਹੋਵੇਗਾ। ਸੋ ਇਕ ਇਕ ਵੇਦ ਦੇ ਚਾਰ ਚਾਰ ਅਵਤਾਰ ੧੬ ਅਤੇ ਇਕ ਬ੍ਰਹਮਾਂ ਦਾ ੧੭ ਭੱਟ-ਗੁਰੂ ਅਰਜਨ ਜੀ ਦੀ ਹਜ਼ੂਰੀ ਵਿਚ ਆ ਕੇ ਸ਼ਰਨ ਲਈ। ਇਸੇ ਕਰਕੇ ਭੱਟਾਂ ਦੇ ਸਵੈਯੇ ਸਾਰੇ ਹੀ ਦੇਹਧਾਰੀ ਗੁਰੂਆਂ ਦੀ ਸਿਫ਼ਤ ਵਿਚ ਹਨ।

ਵੇਦਾਂ ਦੇ ਪਾਠ ਨਾਲ ਗਿਆਨ ਦੀ ਪ੍ਰਾਪਤੀ ਨਹੀਂ।

ਇਸੇ ਕਰਕੇ ਗੁਰੂ ਕੀ ਬਾਣੀ ਬਾਰੇ ਵੀ ਗੁਰੂ ਜੀ ਨੇ ਬਾਣੀ ਵਿਚ ਹੀ ਫੈਸਲਾ ਦੇ ਦਿਤਾ ਤਾਂਕਿ ਕੋਈ ਭੁਲੇਖੇ ਵਿਚ ਨਾ ਰਹਿ ਜਾਵੇ।

ਸੇਵਕ ਸਿਖ ਪੂਜਣ ਸਭ ਆਵੇ। ਗਾਵਹਿ ਹਰ ਹਰ ਊਤਮ ਬਾਣੀ।
ਗਾਵਿਆ ਸੁਣਿਆ ਤਿਨਕਾ ਥਾਇ ਪਾਇਆ ਜਿਨ ਸਤਿਗੁਰ ਕੀ ਆਗਿਆ ਸੱਤ-੨ ਕਰ ਮਾਨੀ।
ਫਿਰ ਸਤਿਗੁਰ ਨੂੰ ਸਭ ਕੋ ਵੇਖਦਾ ਜੇਤਾ ਜਗਤ ਸੰਸਾਰ-।
ਡਿਠਿਆਂ ਮੁਕਤ ਨਾ ਹੋਵਈ ਜਿਚਰ ਸ਼ਬਦ ਨਾ ਕਰੇ ਵਿਚਾਰ।

## ਭਾਈ ਗੁਰਦਾਸ ਜੀ ਦਾ ਫੈਸਲਾ

ਭਾਈ ਗੁਰਦਾਸ ਜੀ ਤਾਂ ਹੋਰ ਵੀ ਫੈਸਲਾ ਦਿੰਦੇ ਹਨ :
ਬੇਦ ਗੰਰਥ ਗੁਰ ਹੱਟ ਹੈ ਜਿਤੁ ਲਗ ਭਵਜਲ ਪਾਰ ਉਤਾਰਾ।
ਸਤਿਗੁਰੂ ਬਾਝ ਨਾ ਬੁਝੀਐ ਜਿਚੁਰ ਧਰੇ ਨਾ ਗੁਰ ਅਵਤਾਰਾ।

ਅਵਤਾਰ (ਦੇਹਧਾਰੀ ਦੇ ਜਨਮ) ਨੂੰ ਅਵਤਾਰ ਧਾਰਨਾ ਕਿਹਾ ਹੈ। ਭਾਈ ਗੁਰਦਾਸ ਦੀ ਆਦਿ ਬੀੜ ਲਿਖਣ ਵਾਲੇ ਜਿਨ੍ਹਾਂ ਦੀ ਰਚੀ ਬਾਣੀ ਵਾਰਾਂ ਭਾਈ ਗੁਰਦਾਸ ਜੀ ਗੁਰੂ ਗ੍ਰੰਥ ਜੀ ਦੀ ਬਾਣੀ ਦੀ ਕੁੰਜੀ ਦਾ ਵਰ ਗੁਰੂ ਅਰਜਨ ਜੀ ਬੀੜ ਨੂੰ ਲਿਖੌਣ ਵਾਲਿਆਂ ਨੇ ਦਿਤਾ। ਉਹ ਕਹਿੰਦੇ ਹਨ ਵੇਦ ਗ੍ਰੰਥ ਗੁਰੂ ਜੀ ਦੀ ਹੱਟੀ ਮਤਲਬ ਵਿਚੋਂ ਕੋਈ ਸੌਦਾ ਤੋਲਕੇ ਦੇਣ ਵਾਲਾ ਦੇਵੇਗਾ। ਆਪਣੇ ਆਪ ਚੁਕਣ ਵਾਲਾ ਚੋਰ—ਗੁਰੂ ਗ੍ਰੰਥ ਜੀ ਵਿਚੋਂ ਸੌਦਾ ਦੇਣ ਵਾਲਾ ਦੇਹਧਾਰੀ ਗੁਰੂ।

## ਗੁਰਬਾਣੀ ਦੇ ਅਰਥ

ਕੀ ਇਸ ਗੁਰੂ ਕੀ ਬਾਣੀ ਨੂੰ ਆਪਣੇ ਆਪ ਬਗੈਰ ਗੁਰੂ ਤੋਂ ਸਮਝ ਸਕਦੇ ਹਾਂ। ਨਹੀਂ, ਗੁਰੂ ਜੀ ਬਿਲਕੁਲ ਇਸ ਗੱਲ ਦੇ ਹੱਕ ਵਿਚ ਨਹੀਂ। ਨਾ ਹੀ ਟੀਕਾ ਕੋਸ਼ ਅਰਥ ਕਰਨ ਦਾ ਹੁਕਮ ਹੈ। ਇਹ ਗੁਰੂ ਬਾਣੀ ਵਿਦਵਾਨਾਂ ਦੇ ਅਰਥਾਂ ਦੇ ਅਧੀਨ ਨਹੀਂ। ਨਾਮ ਜਪਣ ਤੋਂ ਬਾਦ ਹੀ ਬਾਣੀ ਉਚਾਰਨ ਕੀਤੀ ਤੇ ਲਿਖੀ ਤੇ ਗੁਰੂ ਦੀ ਬਖਸ਼ਸ਼ ਨਾਲ ਨਾਮ ਜਪਕੇ ਹੀ ਇਸਦਾ ਅਰਥ ਕਰ ਸਕੇਗਾ। ਬਲਕਿ ਫਿਰ ਵੀ ਪ੍ਰਚਾਰਕ ਨਹੀਂ ਬਣੇਗਾ। ਸਚੇ ਪਾਤਸ਼ਾਹ ਕੀ ਹੁਕਮ ਦਿੰਦੇ ਹਨ ਕਿ (ਗੁਰ ਕੀ ਬਾਣੀ ਗੁਰ ਤੇ ਜਾਤੀ)। ਅਤੇ (ਗੁਰ ਬਿਨੁ ਅਰਥ ਵੀਚਾਰ ਨਾ ਪਾਇਆ)।

## ਧੁਰ ਕੀ ਬਾਣੀ

ਜੇਕਰ ਬਾਣੀ ਧੁਰ ਕੀ ਆਈ ਤੇ ਇਸਦਾ ਵਿਚਾਰ-ਅਰਥ-ਭਾਵ ਵੀ ਧੁਰੋਂ ਹੀ ਆਵੇਗਾ। ਉਸ ਅਵਸਥਾ ਵਿਚ ਪਹੁੰਚ ਕੇ ਹੀ ਕੁਝ ਦਸ ਸਕੇਗਾ। ਹਾਂ, ਪੜਨੀ, ਸੁਣਨੀ ਅਤੇ ਗਾਉਣ ਦੀ ਤਾਕੀਦ ਕੀਤੀ ਹੈ।

ਗੁਰਬਾਣੀ ਗਾਵਓ ਭਾਈ ਉਹ ਸਫਲ ਸਦਾ ਸੁਖਦਾਈ।

ਆਵਹੁ ਸਿਖ ਸਤਿਗੁਰੂ ਕੇ ਪਿਆਰਿਓ ਗਾਵਓ੍ਹ ਸਚੀ ਬਾਣੀ । ਬਾਣੀ ਤਾਂ ਗਾਵੋ ਗੁਰੂ ਕੇਰੀ ਬਾਣੀਆਂ ਸਿਰ ਬਾਣੀ । ਹੋਰ ਸਾਰੀਆਂ ਬਾਣੀਆਂ ਨਾਲੋਂ ਵੱਡੀ ਬਾਣੀ ਖਾਣੀਆਂ ਸਿਰ ਬਾਣੀ । ਸਿਰ ਬਾਣੀ ਵੱਡੀ ਬਾਣੀ । ਸਤਿਗੁਰੂ ਬਿਨਾਂ ਹੋਰ ਕੱਚੀ ਹੈ ਬਾਣੀ । ਬਾਣੀ ਤਾਂ ਕੱਚੀ ਸਤਿਗੁਰ ਬਾਝੋਂ—ਹੋਰ ਕੱਚੀ ਹੈ ਬਾਣੀ । ਜਦੋਂ ਗੁਰੂ ਦੇ ਪਿਆਰ—ਵੈਰਾਗ ਵਿਚ ਜੁੜ ਕੇ ਕੀਰਤਨ ਗਾਵੇਗਾ ਸੁਣੇਗਾ ਆਪੇ ਹੀ ਪੁਕਾਰ ਸੁਣੀ ਜਾਵੇਗੀ ।

## ਕੀ ਗੁਰੂ ਬਾਣੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਵੀ ਸੀ ?

ਆਦਿ ਬੀੜ ਗੁਰੂ ਬਾਣੀ ਦੇ ਲਿਖਾਰੀ ਫੈਸਲਾ ਦਿੰਦੇ ਹਨ :

## ਰਾਜਾ ਹਰੀ ਚੰਦ ਦੀ ਰਾਣੀ

ਸੁਖ ਰਾਜੇ ਹਰੀ ਚੰਦ ਘਰ ਨਾਰਿ ਸੁ ਤਾਰਾ ਲੋਚਨ ਰਾਣੀ ।
ਸਾਧ ਸੰਗਤਿ ਮਿਲ ਗਾਂਵਦੇ ਰਾਤੀਂ ਜਾਇ ਸੁਣੇ ਗੁਰ ਬਾਣੀ ।

ਬੀਤ ਚੁਕੇ ਜੁਗ ਦੀ ਗਲ ਹੈ । ਹਰ ਜੁਗ ਜੁਗ ਭਗਤ ਉਪਾਇਦਾ ਪੈਜ ਰਖਦਾ ਆਇਆ ।

## ਨਾਮਾ ਛੀਬਾ ਕਬੀਰ ਜੀ ਦੇ ਗੁਰੂ

ਨਾਮਾਂ ਛੀਬਾਂ ਕਬੀਰ ਜੁਲਾਹਾ ਪੂਰੇ ਗੁਰ ਤੇ ਗੱਤ ਪਾਈ ।
ਬ੍ਰਹਮ ਕੇ ਬੇਤੇ ਸ਼ਬਦ ਪਛਾਣੇ ਹਉਮੈ ਜਾਤ ਗਵਾਈ ।
ਸੁਰਿ ਨਰ ਤਿਨਕੀ ਬਾਣੀ ਗਾਵੈ ਕੋਇ ਨ ਮੇਟੇ ਭਾਈ ।

ਸਤਿਗੁਰਾਂ ਤੇ ਨਿਰਨਾ ਕਰਨੋਂ ਕਸਰ ਨਹੀਂ ਛਡੀ । ਮਗਰ ਨਾ ਮਨਣ ਵਾਲੇ ਵੀਰ ਵੀ ਤਕੜੇ ਹਨ । ਉਹ ਕਹਿੰਦੇ ਗੁਰੂ ਜੋ ਮਰਜੀ ਫੈਸਲਾ ਦੇਵੇ ਅਸੀਂ ਜੋ ਮੰਨਦੇ ਹਾਂ ਉਹੋ ਹੀ ਸਹੀ ਹੈ । ਨਾਮਦੇਵ ਅਤੇ ਕਬੀਰ ਜੀ ਦਾ ਗੁਰੂ ਰਾਮਾਨੰਦ ਜੀ ਬੈਰਾਗੀ ਪੂਰਾ ਗੁਰੂ ਬ੍ਰਹਮ ਗਿਆਨੀ, ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਹੋਇਆ ਹੋਰ ਕਿਤਨੇ ਹੀ ਭਗਤ ਹਨ ਜਿਨ੍ਹਾਂ ਦੀ ਬਾਣੀ ਗੁਰੂ ਅਰਜਨ ਦੇਵ ਪਾਤਸ਼ਾਹ ਨੇ ਪ੍ਰਵਾਨ ਕਰਕੇ ਗੁਰ ਗਰੰਥ ਜੀ ਵਿਚ ਚੜਾਈ ਹੈ, ਗੁ: ਨਾਨਕ ਜੀ ਤੋਂ ਪਹਿਲਾਂ ਹੋਏ । ਸੋ ਗੁਰੂ ਬਾਣੀ ਅਤੇ ਦੇਹਧਾਰੀ ਗੁਰੂ ਪਹਿਲਾਂ ਵੀ ਜੁਗੋ ਜੁਗ ਸੀ ।

## ਗੁਰਬਾਣੀ ਦਾ ਸਤਿਕਾਰ ਤੇ ਸ਼ੁਧ ਪਾਠ

ਗੁਰੂ ਹਰਗੋਬਿੰਦ ਜੀ ਦੇ ਵਕਤ ਇਕ ਭਾ: ਗੁਪਾਲੇ ਪਾਸੋਂ ਸ਼ੁਧ ਪਾਠ ਜਪੁਜੀ ਸਾਹਿਬ ਦਾ ਸੁਣਿਆ ਸੀ । ਇਕ ਦਿਨ ਬੈਠੇ ਦੀਵਾਨ ਮਝਾਰਾ ਸੁਭਟ ਸਿਖ ਤਹ ਸੁਭਤ ਹਜਾਰਾ ।

ਸਭਨ ਸੁਨਾਏ ਮੁਕੰਦ ਬਖਾਨੀ । ਕੋ ਸਿਖ ਸ਼ੁਧ ਪੜੇ ਗੁਰਬਾਨੀ ।
ਜਥਾ ਜੋਗ ਮਾਤਰਾ ਬਰਣ ਪਰਹਿ ਸੰਭਾਰ ਸਨਾਵਹਿ ਕਰਣ ।
ਸੋ ਅਬ ਸਨਮੁਖ ਥਿਰਹ ਹਮਾਰੇ । ਜਪੁ ਜੀ ਪਾਠ ਕਰੇ ਨਿਰਧਾਰੇ ।
ਇਕ ਸਿਖ ਗੁਰਮੁਖ ਨਾਮ ਗੁਪਾਲਾ । ਹਾਥ ਜੋਰ ਕਹਿ ਸੁਨਹੁ ਕ੍ਰਿਪਾਲਾ ।
ਕਰਹੁ ਸੁਨਾਵਨ ਮੈਂ ਥਿਰ ਹੋਏ । ਸੁਧ ਪਾਠ ਜਿਮ ਜਪ ਕੋ ਜੋਇ ।
ਨਿਜ ਸਨਮੁਖ ਆਸਨ ਡਸਵਾਵਾ ਕਰਿ ਆਦਿਸ ਤਿਸ ਪਾਸ ਬਠਾਵਾ ।

ਸਚੇ ਪਾਤਃ ਸੁਧ ਪਾਠ ਸੁਣਕੇ ਬਹੁਤ ਪ੍ਰਸੰਨ ਹੋਕੇ ਆਪਣੇ ਆਸਣ ਪੁਰ ਬਿਠਾਉਣ ਨੂੰ ਤਿਆਰ ਹੋ ਗਏ ਜਦੋਂ ਨੂੰ ਸਿਖ ਦੀ ਭਾਵਨਾ ਘੋੜੇ ਪੁਰ ਜਾ ਟਿਕੀ। (ਸੂਰਜ ਪ੍ਰਕਾਸ਼ ਵਿਚੋਂ)

ਕੀ ਧੁਰ ਕੀ ਬਾਣੀ ਗੁਰੂਆਂ ਦੀ ਰਸਨਾਂ ਤੋਂ ਆਈ ? ਨਈ ਦਫਾ ਅਸੀਂ ਗੁਰੂ ਕੇ ਹੁਕਮ ਨੂੰ ਅਤੇ ਗੁਰੂ ਕੀ ਬਾਣੀ ਦੇ ਆਸ਼ੇ ਨੂੰ ਛਡਕੇ ਉਸਤੋਂ ਵੀ ਅਗੇਂ ਟਪ ਜਾਂਦੇ ਹਾਂ। ਇਸ ਬਾਣੀ ਦੀ ਸਿਫ਼ਤ ਵਿਚ ਅਕਾਲੀ ਬਾਣੀ ਧੁਰ ਕੀ ਬਾਣੀ ਸਤਿਗੁਰ ਕੀ ਬਾਣੀ ਸੱਚੀ ਬਾਣੀ, ਗੁਰ ਕਾ ਸ਼ਬਦ ਬਚਨ ਉਪਦੇਸ਼ ਅਤੇ ਬਾਣੀਆਂ ਸਿਰ ਬਾਣੀ ਵੀ ਕਿਹਾ। ਮੇਰੇ ਆਸ਼ੇ ਮੁਤਾਬਕ ਅਜੇ ਵੀ ਸਤਿਕਾਰ ਥੋੜ੍ਹਾ ਹੈ। ਅਸੀਂ ਕਰਨ ਦੀ ਸਮਰਥਾ ਨਹੀਂ ਰਖਦੇ। ਮਗਰ ਜੇਕਰ ਆਕਾਸ਼ ਤੋਂ ਸਿਧੀ ਅਵਾਜ਼ ਆ ਜਾਂਦੀ ਤਾਂ ਇਕ ਵੀ ਗੁਰੂ ਦੀ ਲੋੜ ਨਾ ਸੀ। ਦੇਹ ਧਾਰ ਕੇ ਅਵਤਾਰਨ ਦੀ ਕੋਈ ਜ਼ਰੂਰਤ ਨਾ ਸੀ। ਹਾਂ ਸਤਿਗੁਰੂਆਂ ਸੰਤਾਂ ਭਗਤਾਂ ਨੇ ਪ੍ਰਭੂ ਦੀ ਸਿਫ਼ਤ ਇਕ ਚਿੱਤ ਵੈਰਾਗੀ ਹੋ ਕੇ ਉਚਾਰੀ। ਜੋ ਸੁਨਣ ਨਾਲ (ਸਿਫਤੀ ਗੰਢ ਪਵੇ ਦਰਬਾਰ) ਆਪਣੇ ਪਿਆਰੇ ਨਾਲ ਪਿਆਰ ਸ਼ਰਧਾ ਵਧਦੀ ਹੈ। ਲਿਖੀ ਇਫਤ ਵਿਚ ਚੀਜ ਦੀ ਪ੍ਰਾਪਤੀ ਦਾ ਉਤਸ਼ਾਹ ਪੈਦਾ ਹੁੰਦਾ ਹੈ। ਸੋ ਅਕਾਲ ਪੁਰਖ ਅਤੇ ਨਾਮ ਦੀ ਸਿਫਤ ਪੂਰੇ ਗੁਰੂ ਨੇ ਆਪਣੇ ਹਿਰਦੇ ਵਿਚੋਂ ਰਸਨਾ ਦੁਆਰਾ ਉਚਾਰੀ, ਕਲਮ-ਦਵਾਤ-ਸਿਆਹੀ ਨਾਲ ਗੁਰਬਾਣੀ (ਉਪਦੇਸ਼) ਕਾਗਜ਼ ਪਰ ਲਿਖੀ।

## ਦੇਹਧਾਰੀ ਗੁਰੂਆਂ ਦੇ ਆਸ਼ੇ-ਨਿਰਨੇ-ਫੈਸਲੇ ਦੇ ਹਿਸਾਬ ਨਾਲ ਗੁਰੂ ਕਿੰਨੇ ਕਿਸਮ ਦੇ

ਦਸਮ ਪਾਤਸ਼ਾਹ ਜੀ ਨੇ ਭਾਃ ਨੰਦ ਲਾਲ ਜੀ ਨੂੰ ਸਵਾਲ ਦੇ ਜੁਵਾਬ ਵਿਚ ਦਸਿਆ ਸੀ ਕਿ ਮੇਰਾ ਵਾਸਾ ਤਿੰਨਾਂ ਸਰੂਪਾਂ ਵਿਚ ਹੈ।

ਤੀਨ ਰੂਪ ਹੈ ਮੋਹਿ ਕੇ ਸੁਨੋ ਨੰਦ ਚਿਤ ਲਾਇ। ਨਿਰਗੁਣ, ਸਰਗੁਣ, ਗੁਰ ਸ਼ਬਦੁ।
ਕਹੋ ਤੋਹਿ ਸਮਝਾਇ। ਗੁਰੂ ਨਾਨਕ ਜੀ ਦੇ ਆਸ਼ੇ ਹੁਕਮ ਅਨਸਾਰ।
ਗੁਰ-ਗੁਰ ਏਕੋ ਵੇਸ ਅਨੇਕ। ਨਾਨਕ ਕਹਤੇ ਕੇ ਕੇਤੇ ਵੇਸੁ! ਨਿਰਗੁਣ ਸਰੂਪ

(ੳ) (੧) ਅਪੰਰਪਰ ਪਾਰਬ੍ਰਹਮ ਪਰਮੇਸ਼ਰ ਨਾਨਕ ਗੁਰ ਮਿਲਆ ਸੋਈ ਜੀਉ।
ਆਦਿ ਅੰਤ ਏਕੋ ਅਵਤਾਰਾ ਸੋਈ ਗੁਰੂ ਸਮਝੀਐ ਹਮਾਰਾ। ਪਾਤਃ ੧੦

(੨) ਪਵਨ ਅਰੰਭ ਸਤਿਗੁਰ ਮਤ ਵੇਲਾ। ਸ਼ਬਦ ਗੁਰੂ ਸੁਰਤ ਧੁਨ ਚੇਲਾ। (ਪਾਤਃ ੧)

(੩) ਪਵਨ ਗੁਰੂ ਪਾਣੀ ਪਿਤਾ ਮਾਤਾ ਧਰਤੁ ਮਹਤੁ। (ਪਾਤਃ ੧)

(੪) ਭਰਮ ਭੁਲੇ ਅਗਿਆਨੀ ਅੰਧਲੇ ਭਰਮਿ ਭਰਮਿ ਫੂਲ ਤੋਰਾਵੇ। (ਮਲਹਾਰ ਮਃ ੪)
ਨਿਰਜੀਉ ਪੂਜਹਿ ਮੜਾ ਸਰੇਵੈਹਿ ਸਭ ਬਿਰਥੀ ਘਾਲ ਗਵਾਵੈ। ਪੰਨਾਂ ੧੨੬੪
ਬ੍ਰਹਮ ਬਿੰਦੇ ਸੋ ਸਤਿਗੁਰ ਕਹੀਐ ਹਰਿ ਹਰਿ ਕਥਾ ਸੁਣਾਵੈ।
ਤਿਸੁ ਗੁਰ ਕਉ ਛਾਦਲ ਭੋਜਨ ਪਾਟ ਪੰਟਬਰ ਬਹੁ ਬਿਧਿ ਸਤਿ ਕਰਿ ਮੁਖ ਸੰਚਹੁ।
ਤਿਸੁ ਪੁੰਨ ਕੀ ਫਿਰ ਤੋਟ ਨਾ ਆਵੈ। ਸਤਿਗੁਰ ਦੇਉ ਪਰਤਖਿ ਹਰਿ ਮੂਰਤਿ ਜੋ
ਅੰਮ੍ਰਿਤ ਬਚਨ ਸੁਣਾਵੈ। (ਮਃ ੪ ਚੌਥੀ ਪਾਤਃ ਦੇ ਵਿਚਾਰ ਅਨੁਸਾਰ)

(੫) ਸਤਿ ਪੁਰਖ ਜਿਨਿ ਜਾਨਿਆ ਸਤਿਗੁਰ ਤਿਸਕਾ ਨਾਉ ਤਿਸਕੈ ਸੰਗਿ ਸਿਖ ਉਧਰੈ।
ਨਾਨਕ ਹਰਿ ਗੁਨ ਗਾਓ। (ਪਾਤ: ੫. ਸੁਖਮਣੀ ਸਾਹਬ)

(੬) ਜਿਤੁ ਮਿਲੀਐ ਮਨੁ ਹੋਇ ਅੰਨਦ ਸੋ ਸਤਿਗੁਰ ਕਹੀਐ।
ਮਨ ਕੀ ਦੁਬਧਾ ਬਿਨਸ ਜਾਇ ਹਰਿ ਪਰਮ ਪਦ ਲਹੀਐ। (ਪਾਤ: ੫)

(੭) ਸੋ ਸਤਿਗੁਰ ਜਿ ਸਚੁ ਧਿਆਇੰਦਾ ਸਚ ਸਚਾ ਸਤਿਗੁਰ ਇਕੇ। (ਪਾਤ: ੪)
ਸੋਈ ਸਤਿਗੁਰ ਪੁਰਖ ਹੈ ਜਿਨ ਪੰਜੇ ਦੂਤ ਕੀਤੇ ਵਸ ਛਿਕੇ। ਕਾਮ ਕਰੋਧ ਆਦਿਕ

(੮) ਗੁਰੂ ਸਿਖ ਸਿਖ ਗੁਰੂ ਹੈ ਇਕੋ ਗੁਰ ਉਪਦੇਸ਼ ਚਲਾਏ। (ਮ: ੪)

(੯) ਸਤਿ ਗੁਰ ਬਚਨ ਬਚਨ ਹੈ ਸਤਿਗੁਰ ਪਾਧਰ ਮੁਕਤ ਕਰਾਵੈਗੋ। (ਮ: ੪)

(੧੦) ਬਾਣੀ ਗੁਰੂ ਗੁਰੂ ਹੈ ਬਾਣੀ ਵਿਚ ਬਾਣੀ ਅੰਮ੍ਰਿਤ ਸਾਰੇ।
ਗੁਰ ਬਾਣੀ ਕਹੇ ਸੇਵਕ ਜਨ ਮਾਨੈ ਪਰਤੱਖ ਗੁਰੂ ਨਿਸਤਾਰੇ। (ਮ: ੪)

(੧੧) ਘਰ ਮੈਂ ਘਰ ਦਿਖਾਇ ਦੇਇ ਸੁ ਸਤਿਗੁਰ ਪੁਰਖ ਸੁਜਾਨ।

(੧੨) ਨਾਮਾਂ ਛੀਂਪਾ ਕਬੀਰ ਜੁਲਾਹਾ ਪੂਰੇ ਸਰ ਤੇ ਗਤਿ ਪਾਈ।
ਬ੍ਰਹਮ ਕੇ ਬੇਤੇ ਸ਼ਬਦ ਪਛਾਣੇ ਹਉਮੇ ਜਾਤ ਗਵਾਈ।
ਸੁਰ ਨਰ ਤਿਨਕੀ ਬਾਣੀ ਗਾਵੈ ਕੋਇ ਨ ਮੇਟੈ ਭਾਈ। (ਮ: ੪)

ਜੇਕਰ ਸਾਡੇ ਵੀਰ ਗੁਰੂਬਾਣੀ ਨੂੰ ਪ੍ਰਤੱਖ ਗੁਰੂ ਵੀ ਮੰਨ ਕੇ ਗੁਰੂ ਸਤਿਗੁਰੂ ਦੀ ਵਿਸ਼ੇਸ਼ਤਾ ਜਾਂ ਲਛਣ ਪੜ-ਸੁਣਕੇ ਨਿਰਨਾ ਕਰਨ ਤਾਂ ਫਿਰ ਗੁਰੂ ਤਾਂ ਦੇਹਧਾਰੀ ਹੁੰਦਾ ਹੈ। ਜੇਕਰ ਨਹੀਂ ਮੰਨਦੇ ਫਿਰ ਨਾ ਉਹ ਗੁਰੂਬਾਣੀ ਨੂੰ ਗੁਰੂ ਮੰਨਦੇ ਨਾ ਉਹ ਦਸਾਂ ਪਾਤ: ਨੂੰ ਗੁਰੂ ਮੰਨਦੇ, ਸਤਿਕਾਰ ਗੁਰਬਾਣੀ ਦਾ ਜ਼ਰੂਰ ਕਰਦੇ ਹਨ।

(੧੩) ਪਾਤੀ ਤੋਰੇਂ ਮਾਲਨੀ ਪਾਤੀ ਪਾਤੀ ਜੀਉ। ਬ੍ਰਹਮ ਪਾਤੀ ਬਿਸਨ ਤੋਰੀ ਕਰੇ ਕਿਸਕੀ ਸੇਉ। ਭੂਲੀ ਮਾਲਨੀ ਹੈ ਏਉ ਸਤਿਗੁਰ ਜਾਗਤਾ ਹੈ ਦੇਉ। ਤੀਨ ਦੇਵ ਪ੍ਰਤੱਖ ਤੋਰੇ ਕਰੇ ਕਿਸਕੀ ਸੇਉ। ਪ੍ਰਤੱਖ ਦੇ ਅਰਥ ਦੇਹਧਾਰੀ (ਨਿਰਨਾ ਅਗੇ ਆਵੇਗਾ)

## ਗੁਰੂ ਕੀ ਬਾਣੀ ਗੁਰੂ (ਮਹਲਾ ੪ ਅਸ਼ਟ:)

੧. ਰਾਮ ਗੁਰ ਸਰਨਿ ਪ੍ਰਭੂ ਰਖਵਾਰੇ ਜਿਉ ਕੁੰਚਰੁ ਤੰਦੂਐ ਪਕਰਿ।
੨. ਚਲਾਇਓ ਕਰਿ ਉਪਰਿ ਕਢਿ ਨਿਸਤਾਰੇ॥ ੧॥ ਰਹਾਓ।
੩. ਪ੍ਰਭ ਕੇ ਸੇਵਕ ਬਹੁਤ ਅਤਿ ਨੀਕੇ ਮਨਿ ਸ਼ਰਧਾ ਕਰਿ ਹਰਿ ਧਾਰੇ।
੪. ਮੇਰੇ ਪ੍ਰਭਿ ਸ਼ਰਧਾ ਭਗਤਿ ਮਨਿ ਭਾਵੈ ਜਨ ਕੀ ਪੈਜ ਸਵਾਰੈ। ੧।
੫. ਹਰਿ ਹਰਿ ਸੇਵਕੁ ਸੇਵਾ ਲਾਗੈ ਸਭੁ ਦੇਖੈ ਬ੍ਰਹਮ ਪਸਾਰੇ।
੬. ਏਕੁ ਪੁਰਖੁ ਇਕੁ ਨਦਰੀ ਆਵੈ ਸਭ ਏਕਾ ਨਦਰਿ ਨਿਹਾਰੇ। ੨।
੭. ਹਰਿ ਪ੍ਰਭੁ ਠਾਕੁਰੁ ਰਵਿਆ ਸਭ ਠਾਈ ਸਭੁ ਚੇਰੀ ਜਗਤੁ ਸਮਾਰੇ।
੮. ਆਪ ਦਇਆਲ ਦਇਆ ਦਾਨ ਦੇਵੈ ਵਿਚਿ ਪਾਥਰ ਕੀਰੇ ਕਾਰੇ। ੩।
੯. ਅੰਤਰ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗੁ ਸਿੰਙਾਰੇ।
੧੦. ਬਨਿ ਬਨੁ ਢੂਢਿ ਢੂਢਿ ਫਿਰਿ ਥਾਕੀ ਗੁਰ ਪੂਰੇ ਘਰਿ ਨਿਸਤਾਰੇ। ੪।
੧੧. ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ।
੧੨. ਗੁਰਬਾਣੀ ਕਹੈ ਸੇਵਕ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ। ੫।

੧੩. ਸਭੁ ਹੈ ਬ੍ਰਹਮ ਬ੍ਰਹਮੁ ਹੈ ਪਸਰਿਆ ਮਨਿ ਬੀਜਿਆ ਖਾਵਾਰੇ ।

੧੪. ਜਿਉ ਜਨ ਚੰਦ੍ਰਹਾਸ ਦੁਖਿਆ ਧ੍ਰਿਸ਼ਟਬੁਧੀ ਆਪੁਨਾ ਘਰੁ ਲੂਕੀ ਜਾਰੇ । ੬ ।

੧੫. ਪ੍ਰਭ ਕਉ ਜਨੁ ਅੰਤਰਿ ਰਿਦਿ ਲੋਚੈ ਪ੍ਰਭ ਜਨ ਕੇ ਸਾਸ ਨਿਹਾਰੇ ।

੧੩. ਕ੍ਰਿਪਾ ਕ੍ਰਿਪਾ ਕਰਿ ਭਗਤਿ ਦ੍ਰਿੜਾਇ ਜਨੁ ਪੀਛੈ ਜਗੁ ਨਿਸਤਾਰੇ ।੭।

੧੭. ਆਪਨ ਆਪ ਆਪ ਪ੍ਰਭੁ ਠਾਕਰ ਪ੍ਰਭੂ ਆਪੇ ਸ੍ਰਿਸਟਿ ਸਵਾਰੇ ।

੧੮. ਜਨ ਨਾਨਕ ਆਪੇ ਆਪਿ ਸਭੁ ਵਰਤੈ ਕਰਿ ਕ੍ਰਿਪਾ ਆਪਿ ਨਿਸਤਾਰੇ । ੮ ।

(੧) ਜਿਵੇਂ ਤੰਦੂਏ ਪਾਸੋਂ ਹਾਥੀ ਨੂੰ ਪ੍ਰਭੂ ਨੇ ਉਸਦੀ ਪੁਕਾਰ ਸੁਣਕੇ ਬਚਾਇਆ ਸੀ ।

(੨) ਪ੍ਰਭੂ ਦੇ ਸੇਵਕ ਭਗਤ ਹਰੀ ਉਪਰ ਸ਼ਰਧਾ ਰਖਦੇ ਹਨ ਅਤੇ ਸੋਭਾ ਪਾਉਂਦੇ ਹਨ।

(੩) ਮੇਰੇ ਪ੍ਰਭੂ ਨੂੰ ਆਪਣੇ ਸੇਵਕ ਦਾ ਪਿਆਰ ਤੇ ਸ਼ਰਧਾ ਮਨ ਨੂੰ ਭਾਉਂਦੀ ਹੈ ।

(੪) ਹਰੀ ਦੇ ਸੇਵਕ ਹਰੀ ਹਰੀ ਨਾਮ ਜਪਦੇ ਅਤੇ ਸੇਵਾ ਕਰਦੇ ਹਰੀ ਨੂੰ ਵਿਆਪਕ ਬ੍ਰਹਮ ਦੇਖਦੇ ਹਨ ।

(੫) ਇਕੋ ਪੁਰਖ ਅਕਾਲ ਉਨ੍ਹਾਂ ਨੂੰ ਨਜ਼ਰ ਆਉਂਦਾ ਹੈ ਤੇ ਇਕੋ ਨਿਗਾਹ ਨਾਲ ਨਦਰ ਨਿਹਾਲ ਕਰ ਦਿੰਦੇ ਹਨ ।

(੬) ਉਨ੍ਹਾਂ ਨੂੰ ਇਕੋ ਠਾਕਰ ਹਰ ਸ਼ੈ ਵਿਚ ਰਵਿਆ ਦਿਸਦਾ ਹੈ, ਬਾਕੀ ਸੰਸਾਰ ਚੇਰੀ ਦਾਸੀ ਵਾਂਗ ਹੈ !

(੭) ਉਹ ਆਪ ਦਇਆਲੂ ਹੋਕੇ ਦਾਇਆ ਕਰਦਾ ਹੈ, ਦਾਨ ਦਿੰਦਾ ਹੈ, ਸਭ ਨੂੰ, ਪੱਥਰ ਵਿਚ ਕੀੜੇ ਨੂੰ ਵੀ ।

(੮) ਮਗਰ ਇਹ ਜੀਵ ਆਤਮਾ ਪ੍ਰਭੂ ਦੀ ਅੰਸ ਅੰਦਰ ਮਹਿਕ ਰਹੀ ਜਿਵੇਂ ਮ੍ਰਿਗ ਅੰਦਰ ਕਸਤੂਰੀ ਹੈ ਤੇ ਉਹ ਭਰਮ ਦਾ ਬਾਹਰ ਫਿਰਦਾ ਹੈ ।

(੯) ਹਿਰਨ ਦੀ ਤਰ੍ਹਾਂ ਇਹ ਪ੍ਰਾਣੀ ਬਾਹਰ ਲੱਭਦਾ ਹੈ ਮਗਰ ਪੂਰਾ ਸਤਿਗੁਰੂ ਦੇਹਧਾਰੀ ਇਸਨੂੰ ਅੰਦਰ ਹੀ ਦਿਖਾ ਦਿੰਦਾ ਹੈ ਤਾਂ ਜੀਵ ਦਾ ਨਿਸਤਾਰਾ ਹੋ ਜਾਂਦਾ ਹੈ ।
(ਘਰਿ ਮੈ ਘਰਿ ਦਿਖਾਇ ਦੇਇ ਸੋ ਸਤਿਗੁਰ ਪੁਰਖ ਸੁਜਾਨ)

ਬਾਣੀ ਜ਼ਬਾਨ ਦੀ ਨਿਕਲੀ ਬੋਲੀ, ਬਚਨ, ਉਪਦੇਸ਼ ਰੂਪੀ ਬਚਨ ।

(੧੦) ਇਸੇ ਹੀ ਤਰ੍ਹਾਂ ਗੁਰੂ ਦੀ ਬਾਣੀ ਗੁਰੂ (ਦੇਹਧਾਰੀ) ਦੇ ਹਿਰਦੇ ਅਤੇ ਰਸਨਾ ਤੋਂ ਨਿਕਲੇ ਬਚਨ (ਸਤਿਗੁਰ ਬਚਨ ਬਚਨ ਹੈ ਸਤਿਗੁਰ) ਵਾਂਗੂ ਉਪਦੇਸ਼ ਰੂਪੀ ਗੁਰੂ ਹਨ, ਉਹ ਅੰਮ੍ਰਿਤ ਰੂਪ ਹਨ ।

(੧੧) ਗੁਰੂ ਦੇ ਜੋ ਹਿਰਦੇ ਵਿਚੋਂ ਰਸਨਾ ਦੇ ਨਾਲ (ਰਸਤੇ) ਉਹ ਕਹਿੰਦਾ ਹੈ ਤੇ ਰਸਨਾ ਨਾਲ ਦੇਹਧਾਰੀ ਹੀ ਕਹਿ (ਬੋਲ) ਸਕਦਾ ਹੈ ਫਿਰ ਸੇਵਕ ਜਨ ਮਨੇ ਪ੍ਰਤੱਖ (ਗੁਰ [illegible] ਰੂਪ ਦੇਹਧਾਰੀ,ਜੋ ਦਿਸਣ ਵਿਚ ਆਵੇ, ਨਿਸਤਾਰਾ ਕਰਦਾ—ਨਿਸਚੇ [illegible] ਹੈ । (ਜਰੂਰੀ ਹੀ)

(੧੨) ਤਾਂ ਸਤਿਗੁਰੂ ਦੇ ਕਹੇ ਹੋਏ ਬਚਨ (ਹੁਕਮ) ਸੇਵਕ ਜਗਿਆਸੂ [illegible] ਗੁਰੂ ਨਿਸਤਾਰਾ ਕਰ ਦੇਗਾ ਪ੍ਰਤੱਖ ਦੇ ਅਰਥ ਸ੍ਰੀ ਗ੍ਰੰਥ [illegible]

ਥਾਂ ਉਤੇ ਹਨ ਜੋ ਸਾਮ੍ਹਣੇ ਦੇਹ ਵਿਚ ਦਿਸਦਾ ਹੈ (ਪ੍ਰਤੱਖ ਨੂੰ ਪ੍ਰਮਾਣ ਕੀ) ਦੇਹਧਾਰੀ ਦਾ ਹੀ ਹੈ ਜੋ ਦਾਸ ਨੇ ਦੂਸਰੇ ਥਾਂ ਨੋਟ ਕੀਤੇ ਹਨ। ਜਿਵੇਂ ਗੁਰੂ ਨਾਨਕ ਜੀ ਦਾ ਹੁਕਮ ਭਾ: ਲੈਹਣੇ ਮੰਨਿਆ, ਗੁਰੂ ਅੰਗਦ ਜੀ ਦਾ ਬਚਨ ਗੁਰੂ ਅਮਰਦਾਸ ਅਤੇ ਗੁ: ਅਮਰਦਾਸ ਜੀ ਦਾ ਬਚਨ ਗੁਰੂ ਰਾਮਦਾਸਜੀ ਮੰਨਿਆ (ਤਾਂ ਗੁਰੂ ਸਿੱਖ ਸਿੱਖ ਗੁਰੂ ਹੈ) ਸਿਖ ਤੋਂ ਗੁਰੂ ਬਣਕੇ ਏਕੋ ਗੁਰ ਉਪਦੇਸ਼ ਚਲਾਏ (ਚਲਾਉਣ) ਦੇ ਕਾਬਲ ਪੂਰੇ ਗੁਰੂ ਬਣ ਗਏ। ਦੇਹਧਾਰੀ ਸਿਖ ਨੂੰ ਦੇਹਧਾਰੀ ਗੁਰੂ ਨੇ ਉਪਦੇਸ਼ ਦਿਤਾ।

(੧੩) ਸਾਰੇ ਹੀ ਬ੍ਰਹਮ ਰਵਿਆ ਹੈ ਮਗਰ ਮਨ ਦੇ ਵਿਚ ਬੀਜਿਆ ਉਗੇਗਾ ਤੇ ਖਾਏਗਾ।

(੧੪) ਜਿਵੇਂ ਚੰਦ੍ਰਹਾਸ ਭਗਤ ਨੂੰ ਧ੍ਰਿਸ਼ਟ ਬੁਧੀ ਰਾਜੇ ਨੇ ਦੇਵੀ ਦੇ ਮੰਦਰ ਵਿਚ ਜਲਾਦ ਖੜਾ ਕਰਕੇ ਮਾਰਨ ਦੀ ਵਿਉਂਤ ਬਣਾਈ ਸੀ ਤੇ ਚੰਦ੍ਰਹਾਸ ਦੇ ਥਾਂ ਧ੍ਰਿਸ਼ਟ ਬੁਧੀ ਦਾ ਪੁਤਰ ਹੀ ਦੇਵੀ ਮੰਦਰ ਵਿਚ ਚਲਾ ਗਿਆ। ਜਲਾਦ ਨੇ ਸਵੇਰੇ ਮੂੰਹ ਅਨ੍ਹੇਰੇ ਉਸ ਨੂੰ ਹੀ ਕੁਹਾੜੇ ਨਾਲ ਵੱਢ ਸੁਟਿਆ। ਕਿਉਂਕਿ ਬ੍ਰਹਮ ਜੋ ਰਵਿਆ ਗੁਪਤ ਰੂਪ ਸ਼ਕਤੀ ਨੇ ਧ੍ਰਿਸ਼ਟ ਬੁਧੀ ਨੂੰ ਦੰਡ ਦੇਣਾ ਸੀ। ਉਸਦੇ ਪਾਪ ਦਾ ਫਲ ਉਸਦੇ ਆਪਣੇ ਘਰ ਹੀ ਮੁਆਤਾ (ਅੱਗ) ਲਗੀ ਤੇ ਘਰ ਫੂਕਿਆ ਗਿਆ। [ਕਥਾ ਅੱਗੇ ਲਿਖੀ ਹੈ।]

(੧੫) ਪ੍ਰਭੂ ਦੇ ਜਨ—ਭਗਤ ਅੰਤਰ ਆਤਮੇ ਲੋਚਦੇ-ਧਿਆਉਂਦੇ ਹਨ। ਪ੍ਰਭੂ ਦਾਸਾਂ ਦੇ ਸਾਸ ਸਾਸ ਨਾਲ ਹੈ। (ਦੇਖਦਾ) ਰਾਖੀ ਕਰਦਾ ਹੈ।

(੧੬) ਉਸ ਪ੍ਰਭੂ ਦੀ ਕ੍ਰਿਪਾ ਨਾਲ ਹੀ ਭਗਤ ਰਾਤ ਦਿਨ ਭਗਤੀ ਕਰਦੇ ਹਨ ਫਿਰ ਉਸੇ ਜਨ (ਦੇਹਧਾਰੀ ਦੇ ਪਿਛੇ ਜੋ ਲਗਦਾ ਹੈ ਉਸੇ ਭਗਤ ਪਿਛੇ ਸਾਰਾ ਜਗ ਹੀ ਤਰ ਜਾਦਾ ਹੈ। ਜਿਵੇਂ ਗੁਰੂ ਨਾਨਕ ਦੇ ਸੇਵਕ ਗੁਰੂ ਅੰਗਦ ਦੇ ਪਿਛੇ ਸਾਰੇ ਜਗ ਦਾ (ਨਾਨਕ ਤੇ ਮੁਖ ਉਜਲੇ ਕਤੀ ਛੁਟੀ ਨਾਲ) ਦਾ ਨਿਸਤਾਰਾ ਦੇਹਧਾਰੀ ਪਿਛੇ ਦੇਹਧਾਰੀਆਂ ਦਾ ਹੋ ਗਿਆ।

(੧੭) ਆਪਨੇ ਆਪ ਆਪ ਉਜਦਾ ਆਪਣਾ ਆਪ ਹੀ—ਠਾਕੁਰ ਰੂਪ ਧਾਰ ਕੇ ਪ੍ਰਭੂ ਸ੍ਰਿਸ਼ਟੀ ਉਤੇ ਧਰਮ ਚਲਾ ਕੇ ਸਵਾਰਦਾ ਹੈ। ਜਿਵੇਂ (ਜੁਗੋ ਜੁਗ ਭਗਤ ਉਪਾਇਦਾ ਪੈਜ ਰਖਦਾ ਆਇਆ)

(੧੮) ਗੁਰੂ ਨਾਨਕ ਜੀ ਦੇਹਧਾਰੀ ਸਤਿਗੁਰੂ ਦੇ ਵਿਚ ਪ੍ਰਭ ਆਪ ਵਰਤਦਾ ਹੈ। ਆਪਣੀ ਕ੍ਰਿਪਾ ਕਰਕੇ ਤਾਰਦਾ ਹੈ (ਸਤਿਗੁਰ ਵਿਚ ਆਪ ਰਖਿਓਨ ਕਰ ਪ੍ਰਗਟ ਆਖਿ ਸੁਣਾਇਆ) ਪ੍ਰਭੂ ਨੇ ਦੇਹਧਾਰੀ ਸਤਿਗੁਰੂ ਵਿਚ ਆਪਣਾ ਆਪ ਰਖ ਦਿਤਾ ਤੇ ਸਿਖਾਂ ਨੂੰ ਜਾਹਰ ਕਰਕੇ ਸੁਣਾ ਦਿਤਾ।

ਨੋਟ : ਉਹ ਭਗਤ ਹੀ ਦੇਹਧਾਰੀ ਗੁਰੂ ਬਣ ਜਾਂਦਾ ਹੈ ਜਿਸਦੇ ਪਿਛੇ ਲਗਕੇ ਜਗਤ ਦਾ ਨਿਸ਼ਤਾਰ ਹੋਣਾ ਸ਼ੁਰੂ ਹੋ ਜਾਂਦਾ ਹੈ।

## ਪ੍ਰਤੱਖ ਦੇ ਅਰਥ

੧. ਪਰਤਛਿ ਰਿਦੇ ਗੁਰ ਅਰਜਨ ਕੈ ਹਰ ਪੂਰਨ ਬ੍ਰਹਮ ਨਿਵਾਸ ਲੀਉ।
੨. ਭਣਿ ਮਥਰਾ ਕੱਛ ਭੇਦ ਨਹੀ ਗੁਰੂ ਅਰਜਨ ਪ੍ਰਤੱਖ ਹਰਿ।
[ਸਵੀਏ ਭੱਟਾਂ ਦੇ]

੩. ਹੋਂਦੇ ਪ੍ਰਤਖ ਗੁਰੂ ਜੋ ਵਿਛੜੇ ਤਿਨ ਕਉ ਦਰ ਢੋਈ ਨਾਹੀ ।

੪. ਸਤਿਗੁਰੂ ਪ੍ਰਤਖ ਹੋਂਦੇ ਬਹਿ ਰਾਜ ਆਪ ਟਿਕਾਇਆ ।

ਗੁ: ਅਮਰਦਾਸ ਜੀ ਨੇ ਆਪਣੀ ਹਥੀਂ ਜੋਤੀ ਜੋਤ ਸਮਾਉਣ ਤੋਂ ਦੋ ਦਿਨ ਪਹਿਲਾਂ ਗੁਰੂ ਰਾਮਦਾਸ ਜੀ ਨੂੰ ਰਾਜ ਗੱਦੀ ਪੁਰ ਬਿਠਾਇਆ । (ਰਾਮ ਕਲੀ ਸਦ ਵਿਚੋਂ)

੫. ਇਹ ਬਿਧਿ ਸੁਣਕੇ ਜਾਟਰੋ ਉਠ ਭਗਤੀ ਲਾਗਾ ਮਿਲੇ ਪ੍ਰਤੱਖ ਗੁਸੈਂਈਆਂ ਧੰਨਾ ਵਡਿਭਾਗਾ ਮੂਰਤੀ ਵਿਚੋਂ ਪ੍ਰਤੱਖ (ਦੇਹ ਧਾਰ ਕੇ) ਦਰਸ਼ਨ ਧੰਨੇ ਨੂੰ ਦਿਤਾ ।

੬. ਪ੍ਰਤਖ ਦੇਹ ਪਾਰਬ੍ਰਹਮ ਸੁਆਮੀ ਆਦਿ ਰੂਪ ਪੋਖਣਿ ਭਰਣੇ । ਪੰਨਾਂ (੧੪੦੧)

੭. ਸਤਿਗੁਰ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ।

੮. ਗੁਰਬਾਣੀ ਕਹੈ ਸੇਵਕੁ ਜਨ ਮਾਨੈ ਪ੍ਰਤਖ ਗੁਰੂ ਨਿਸਤਾਰੇ ।

੯. ਸਤਿ ਰੂਪ ਸਤਿ ਨਾਮ ਸਤੁ ਸੰਤੋਖ ਧਰਿਓ ਉਰਿ । ਆਦਿ ਪੁਰਖ ਪ੍ਰਤਖ ਲਿਖਿਓ ਮਸਤਕ ਧੁਰਿ

੧੦. ਗੁਸਾਂਈ ਪ੍ਰਤੱਖ ਹੋਇ ਖਾਇ ਛਾਹਿ ਮੁਹ ਲਾਵੈ । (ਭਾ: ਗੁਰਦਾਸ ਜੀ)

੧੧. ਪਾਤੀ ਤੋਰੈ ਮਾਲਨੀ ਪਾਤੀ ਪਾਤੀ ਜੀਉ । ਬ੍ਰਹਮ ਪਾਤੀ ਬਿਸ਼ਨ ਤੋਰੀ ਫੂਲ ਸੰਕਰ ਦੇਉ ਤੀਨ ਦੇਵ ਪ੍ਰਤਖ ਤੋਰੈ ਕਰੈ ਕਿਸਕੀ ਸੇਉ । ਭੂਲੀ ਮਾਲਨੀ ਹੈ ਏਉ ਸਤਿਗੁਰ ਜਾਗਤਾ ਹੈ ਦੇਉ ।

## ਚੰਦ੍ਰਹਾਸ ਤੇ ਧਰਿਟਸ਼ ਬੁਧੀ ਦੀ ਕਥਾ

(ਬਾਣੀ ਗੁਰੂ ਗੁਰੂ ਹੈ ਬਾਣੀ—ਨੋਟ ਮ: ੪ ਪੰਨਾ ੯੮੨)

ਚੰਦਰਹਾਸ ਦਾ ਬਾਪ (ਰਾਜਾ ਸੁਧਰਮ) ਛੋਟੇ ਹੁੰਦਿਆਂ ਹੀ ਮਰ ਗਿਆ ਸੀ । ਸੁਧਰਮ ਦੇ ਰਾਜ ਤੇ ਉਸਦੇ ਵਜ਼ੀਰ ਧਰਿਸ਼ਟਬੁਧੀ ਨੇ ਕਬਜਾ ਕਰ ਲਿਆ । ਪਰ ਮੌਤ ਤੋਂ ਬਚਾ ਕੇ ਸੁਧਰਮ ਰਾਜੇ ਦੀ ਗੋਲੀ (ਦਾਈ) ਨੇ ਜੰਗਲ ਵਿਚ ਲਿਜਾ ਕੇ ਪਾਲਨਾ ਕੀਤੀ । ਚੰਦਰਹਾਸ ਕੁਝ ਬੜਾ ਹੋਕੇ ਆਪਣੇ ਬਾਪ ਦੀ ਰਾਜਧਾਨੀ ਸ਼ਹਿਰ ਵਿਚ ਗਿਆ, ਉਥੋਂ ਇਕ ਸਾਧੂ ਨੇ ਉਸਦੇ ਭਵਿਖ ਨੂੰ ਜਾਣਕੇ ਧਰਿਸ਼ਟਬੁਧੀ ਨੂੰ ਜਾ ਦਸਿਆ ਕਿ ਇਹ ਲੜਕਾ ਵੱਡਾ ਹੋਕੇ ਤੇਰਾ ਰਾਜ ਲੈ ਲਏਗਾ ਤਾਂ ਧਰਿਸਟ ਬੁਧੀ ਨੇ ਚੰਦਰਹਾਸ ਨੂੰ ਮਾਰਨ ਦੀ ਵਿਉਂਤ ਬਣਾਈ । ਜਲਾਦ ਨੇ ਦਇਆ ਕਰਕੇ ਉਸ ਨੂੰ ਜੰਗਲ ਵਿਚ ਛੱਡ ਦਿਤਾ ।

ਚੰਦਰਹਾਸ ਨੂੰ ਇਕ ਅਮੀਰ ਬੰਦੇ ਨੇ ਸੰਭਾਲ ਲਿਆ । ਧਰਿਸ਼ਟ ਬੁਧੀ ਨੂੰ ਫੇਰ ਪਤਾ ਲਗ ਗਿਆ ਉਸਨੇ ਆਪਣੇ ਪੁਤਰ ਨੂੰ ਜੋ ਕਿ (ਚੰਦਰਹਾਸ ਦੇ ਗਰਾਮ ਹੀ ਗਿਆ ਸੀ) । ਚਿੱਠੀ ਲਿਖੀ ਕਿ ਚੰਦਰਹਾਸ ਨੂੰ ਜਹਿਰ (ਵਿਸ਼ਵ) ਦੇ ਦਿਉ । ਵਿਸ਼ਵ ਧਰਿਸ਼ਟ ਬੁਧੀ ਦੀ ਲੜਕੀ ਦਾ ਨਾਮ ਸੀ । ਪਾਪੀ ਕੋ ਮਾਰਨੇ ਕੋ ਪਾਪ ਮਹਾਂਬਲੀ ਹੈ । ਧਰਿਸ਼ਟਬੁਧੀ ਦੇ ਪੁਤਰ ਨੇ ਵਿਸ਼ਵ, ਆਪਣੀ ਭੈਣ ਦਾ ਵਿਆਹ ਚੰਦਰਹਾਸ ਨਾਲ ਕਰ ਦਿਤਾ । ਜਦ ਧਰਿਸਟ ਬੁਧੀ ਨੂੰ ਪਤਾ ਲਗਾ ਤਾਂ ਤੀਸਰੀ ਬਾਰ ਫੇਰ ਉਸ ਨੇ ਚੰਦਰਹਾਸ ਨੂੰ ਮਾਰਨ ਦੀ ਵਿਉਂਤ ਬਣਾਈ ਕਿ ਜਦੋਂ ਚੰਦਰਹਾਸ ਅੰਮ੍ਰਿਤ ਵੇਲੇ ਮੰਦਰ ਵਿਚ ਦੇਵੀ ਦੀ ਪੂਜਾ ਕਰਨ ਆਵੇ ਜਲਾਦ ਉਥੇ ਪਹਿਲਾਂ ਪਹੁੰਚ ਕੇ ਉਸ ਨੂੰ ਕਤਲ ਕਰ ਦੇਵੇ ।

ਅਕਾਲ ਪੁਰਖ ਦੀ ਰਜਾ ! ਜਿਸ ਨੂੰ ਉਹ ਰਖੇ ਸੱਚਾ ਪਾਤਸ਼ਾਹ ਉਸ ਨੂੰ ਦੁਨਿਆਵੀ ਝੂਠਾ [illegible] ਕਿਵੇਂ ਮਾਰ ਸਕੇ ਧਰਿਸ਼ਟ ਬੁਧੀ ਦੇ ਲੜਕੇ ਨੇ ਉਸੇ ਦਿਨ ਕਿਹਾ ਕਿ ਕਲ ਨੂੰ ਮੈਂ ਕਿਸੇ [illegible] ਹੈ । ਮਗਰ ਮੇਰੇ ਥਾਂ ਤੂੰ ਚਲਾ ਜਾ ਤੇ ਤੇਰੇ ਥਾਂ ਮੰਦਰ ਵਿਚ ਪੂਜਾ ਮੈਂ ਕਰ [illegible] ਥਾਂ ਧਰਿਸ਼ਟ ਬੁਧੀ ਦਾ ਲੜਕਾ ਮਾਰਿਆ ਗਿਆ ।

ਭਾਵ ਕਿ ਅਕਾਲ ਪੁਰਖ ਦੀ ਸ਼ਕਤੀ ਜੋ ਸਾਰੇ ਰਵੀ ਹੋਈ ਹੈ, ਉਸ ਨੇ ਚੰਦਰਹਾਸ ਧਰਮੀ ਦੀ ਰਖਸ਼ਾ ਕੀਤੀ ਅਤੇ ਧਰਿਸ਼ਟ ਬੁਧੀ ਦੇ ਪਾਪ ਦਾ ਫਲ ਉਸ ਨੂੰ ਭੁਗਤਾਇਆ । ਧਰਿਸ਼ਟ ਬੁਧੀ ਦੇ ਮਰਨ ਤੋਂ ਬਾਦ ਉਸਦਾ ਹੋਰ ਲੜਕਾ ਨਾ ਹੋਣ ਕਰਕੇ ਉਸ ਦੀ ਲੜਕੀ ਦਾ ਪਤੀ ਚੰਦਰਹਾਂਸ ਰਾਜ ਦਾ ਵਾਰਸ ਬਣਿਆ । ਜਿਵੇਂ ਇਹ ਸ਼ਕਤੀ ਅਕਾਲ ਪੁਰਖ ਦੀ ਸ੍ਰਿਸ਼ਟੀ ਵਿਚ ਰਵੀ ਹੋਈ ਕੰਮ ਕਰਦੀ ਹੈ, ਗੁਪਤ—ਦਿਸਦੀ ਨਹੀਂ ਇਸੇ ਹੀ ਤਰ੍ਹਾਂ ਗੁਰੂ ਕੀ ਬਾਨੀ ਦੇਹ ਧਾਰੀ ਗੁਰੂ ਕੀ ਰਚੀ (ਉਚਾਰਨ ਕੀਤੀ) ਹੋਈ ਬਾਨੀ (ਉਪਦੇਸ਼) ਵਿਚ ਗੁਰਦੇਹਧਾਰੀ ਗੁਰੂ ਦੀ ਸ਼ਕਤੀ ਹੀ ਕੰਮ ਕਰਦੀ ਹੈ ।

ਅੱਗੇ ਤੁਕਾਂ (ਕ੍ਰਿਪਾ ਕ੍ਰਿਪਾ ਕਰ ਭਗਤਿ ਦ੍ਰਿੜਾਏ ਜਨ ਪੀਛੇ ਜਗ ਨਿਸਤਾਰੇ) ਇਥੇ ਜਨ ਫੇਰ ਦੇਹਧਾਰੀ ਆ ਗਿਆ ਜਿਸ ਜਨ ਦੇਹਧਾਰੀ ਦੇ ਪਿਛੇ ਜਗ (ਸੰਸਾਰ) ਦਾ ਨਿਸਤਾਰਾ ਹੋ ਗਿਆ ਭਾਵ ਤਰ ਗਿਆ ਉਹ ਜਨ ਦੇਹਧਾਰੀ ਹੈ ਤੇ ਜਿਸ ਦੇ ਪਿਛੇ ਤਰ ਜਾਵੇ ਉਹ ਤਾਂ ਬਣ ਚੁਕੇ ਗੁਰੂ ਪਿਛੇ ਲਗ ਕੇ ਹੀ ਤਰੇਗਾ । ਸੋ ਗੁਰੂ ਰਾਮਦਾਸਜੀ ਨੇ ਆਪੇ ਹੀ ਇਸ ਸ਼ਬਦ ਦਾ ਅਸਲੀ ਅਰਥ ਨਿਰਨਾ ਕਰ ਦਿਤਾ ਹੈ । ਸੋ ਗੁਰੂ ਜਨ ਦੇਹਧਾਰੀ ਹੀ ਹੁੰਦਾ ਹੈ । ਅਗੇ ਪਾਤ: ੪ ਦੇ ਹੋਰ ਸ਼ਬਦ ਦੀ ਨਿਰਨਾ ਕਰਦੇ ਹਨ ।

ਬਾਨੀ ਗੁਰੂ ਗੁਰੂ ਹੈ ਬਾਨੀ (ਗੁਰੂ ਰਾਮਦਾਸ ਜੀ ਕਿਥੇ ਕਿਥੇ ਦੇਹ ਧਾਰੀ ਦਾ ਨਿਰਨਾ ਕਰਦੇ ਹਨ ।

(ੳ) ਇਹ ਨੱਟ ਮ: ੪ ਚੌਥੀ ਪਾਤ: ਦੀ ਉਚਾਰਨ ਕੀਤੀ ਬਾਨੀ ਦੇ ਸ਼ਬਦ ਅਨੁਸਾਰ ਜੇਕਰ ਗੁਰੂ ਕੀ ਬਾਨੀ ਮੰਨ ਵੀ ਲਈਏ ਫਿਰ ਚੌਥੀ ਪਾਤਸ਼ਾਹੀ ਗੁਰੂ ਰਾਮਦਾਸ ਜੀ ਦੇ ਵਿਚਾਰ ਉਸੇ ਹੀ ਸ਼ਬਦ ਵਿਚੋਂ ਦੇਹਧਾਰੀ ਦੇ ਹੀ ਨਿਕਲਦੇ ਹਨ ।

(ਅ) ਗੁਰੂ ਸਿਖ ਸਿਖ ਗੁਰੂ ਹੈ ਏਕੋ ਗੁਰ ਉਪਦੇਸ਼ ਚਲਾਏ । ਜਿਵੇ ਬਾਨੀ ਗੁਰੂ ਗਰੂ ਹੈ ਬਾਨੀ, ਤਿਵੇਂ ਹੀ ਗੁਰੂ ਸਿਖ ਸਿਖ ਗੁਰੂ ਹੈ । ਉਪਦੇਸ਼ ਚਲਾਏ—ਉਪਦੇਸ਼ ਦੇਣ ਵਾਲਾ ਗੁਰੂ ਕਿਵੇਂ ਨਾ ਹੋਇਆ ਜਦ ਕਿ ਗੁਰਬਾਣੀ (ਉਪਦੇਸ਼) ਉਚਾਰਨ ਵਾਲਾ ਗੁਰੂ ਹੈ ।

(ੲ) ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰ ਮੁਕਤ ਕਰਾਵੇਗੇ । ਪਾਧਰ (ਰਸਤਾ) ਸੋ ਚੌਥੀ ਪਾਤਸ਼ਾਹੀ ਨੇ ਗੁਰਬਾਣੀ ਉਚਾਰੀ । ਉਨ੍ਹਾਂਦੇ ਹੁਕਮ ਅਨੁਸਾਰ ਇਹ ਚਾਰ ਕਿਸਮ ਦੇ ਗੁਰੂ ਤਾਂ ਹੋ ਗਏ (੧) ਬਾਨੀ ਗੁਰੂ (੨) ਸਿਖ ਗੁਰੂ (੩) ਬਚਨ ਗੁਰੂ (੪) ਸ਼ਬਦ ਗੁਰੂ ।

(ਸ) ਪਵਨ ਅਰੰਭ ਸਤਿਗੁਰੂ ਮਤੁ ਵੇਲਾ ਸ਼ਬਦ ਗੁਰੂ ਸੁਰਤ ਧੁੰਨ ਚੇਲਾ ॥ ਪਾਤ: ੧

(ਹ) ਇਸੇ ਹੀ ਸ਼ਬਦ ਵਿਚ ਸਚੇ ਪਾਤਸ਼ਾਹ ਅਗਲੀਆਂ ਤੁਕਾਂ ਵਿਚ ਫ਼ਰਮਾਉਂਦੇ ਨੇ— ਕ੍ਰਿਪਾ ਕ੍ਰਿਪਾ ਕਰ ਭਗਤ ਦ੍ਰਿੜਾਇ ਜਨੁ ਪੀਛੈ ਜਗੁ ਨਿਸਤਾਰੈ ॥ ਇਥੇ ਪੰਜਵਾਂ ਗੁਰੂ ਜਨ (ਪੁਰਖ ਤਾਂ ਦੇਹਧਾਰੀ,ਹੈ । ਜਨ ਦਾ ਅਰਥ ਗੁਰ ਬਾਣੀ ਜਾਂ ਬਚਨ ਜਾਂ ਸ਼ਬਦ ਤਾਂ ਨਹੀਂ ਹੋ ਸਕਦਾ । ਜਨ ਦੇ ਪਿਛੇ ਮਤਲਬ ਕ੍ਰਿਪਾ ਨਾਲ ਜਗਤ ਨਿਸਤਾਰੇ ਤਰੇਗਾ ਤਰ ਜਾਵੇਗਾ ।

੧. ਗੁਰ ਪੂਰੇ ਘਰਿ ਨਿਸਤਾਰੈ । ੨. ਪਰਤਖਿ ਗੁਰੂ ਨਿਸਤਾਰੈ । ੩. ਜਨ ਪੀਛੈ ਜਗੁ ਨਿਸਤਾਰੈ । ੪. ਕਰਿ ਕ੍ਰਿਪਾ ਆਪਿ ਨਿਸਤਾਰੈ ।

ਪੂਰਾ ਗੁਰੂ—ਨਾਮਾ ਛੀਂਬਾ, ਕਬੀਰ ਜੁਲਾਹਾ ਪੂਰੇ ਗੁਰ ਤੇ ਗਤਿ ਪਾਈ ।
ਬ੍ਰਿਹਮ ਕੇ ਬੇਤੇ ਸ਼ਬਦ ਪਛਾਣੈ ਹਉਮੈ ਜਾਤ ਗਵਾਈ ।

ਸੁਰ ਨਰ ਤਿਨਕੀ ਬਾਣੀ ਗਾਵੈ ਕੋਇ ਨ ਮੇਟੈ ਭਾਈ ।
(ਦੇਹਧਾਰੀ ਗੁਰੂ ਦਾ ਵਾਚਕ ਹੈ)

(੧) ਨਾਮਦੇਵ ਜੀ ਅਤੇ ਕਬੀਰ ਜੀ ਦਾ ਗੁਰੂ ਰਾਮਨੰਦ ਜੀ ਬੈਰਾਗੀ ਪੂਰੇ ਗੁਰੂ ਹੋਏ । ਉਨ੍ਹਾਂ ਦੀ ਬਾਣੀ ਸੁਰ ਨਰ ਗਾਂਵਦੇ । ਇਨਸਾਨਾਂ ਤੋਂ ਵੀ ਉਪਰ ਦੇਵਤੇ ਗਾਉਂਦੇ ਹਨ ।

(੨) ਪ੍ਰਤਖਿ ਗੁਰੂ—ਸਾਰੇ ਗੁਰੂ ਗਰੰਥ ਸਾਹਿਬ ਵਿਚ ਦਸ ਥਾਂ ਤੇ ਪਰਤਖਿ ਅੱਖਰ ਆਉਂਦਾ ਹੈ ਜੋ (ਬਾਣੀ ਗੁਰੂ ਗੁਰੂ ਹੈ ਬਾਣੀ) ਸ਼ਬਦ ਦੇ ਅਖੀਰ ਤੇ ਨੋਟ ਕੀਤੇ ਗਏ ਹਨ ।

(੩) ਜਨ ਪੀਛੈ ਜਗੁ ਨਿਸਤਾਹੇ—ਜਨ-ਪੁਰਖ ਦੇਹਧਾਰੀ ਦੇ ਵਾਚਕ ਹਨ ।

(੪) ਕਰਿ ਕ੍ਰਿਪਾ ਆਪਿ ਨਿਸਤਾਹੇ । ਅਕਾਲ ਪੁਰਖ ਨੇ ਜਦੋਂ ਕ੍ਰਿਪਾ ਕਰਨੀ ਹੈ, ਸਰਗੁਣ ਸਰੂਪ ਸਤਿਗੁਰੂ ਪਾਸੋਂ ਹੀ ਕਰਵਾਉਣੀ ਹੈ । ਉਸ ਦੇ ਹਿਰਦੇ ਵਿਚੋਂ ਅਸੀਸ ਮਿਲੇਗੀ । ਗੁਰ ਪ੍ਰਸਾਦਿ—ਗੁਰ ਕੀ ਕ੍ਰਿਪਾ ਸੇ—ਇਨਾ ਜੰਤਾਂ ਕੇ ਵੱਸ ਕਿਛ ਨਹੀ ਤੁਧ ਵੇਕੀ ਜਗਤ ਉਪਾਇਆ । ਗੁਰ ਕ੍ਰਿਪਾ ਤੇ ਜਾਣਿਆ ਜਿਥੇ ਤੁਧ ਆਪ ਬੁਝਾਇਆ । ਤੁਧ (ਅਕਾਲ ਪੁਰਖ ਦਾ ਵਾਚਕ) ਨ ਬੁਝਿਆ ਨਹੀਂ ਬੁਝਾਇਆ ਹੈ—ਗੁਰੂ ਪਾਸੋਂ ਜੋ ਦੇਹ ਵਿਚ ਹੈ, ਕ੍ਰਿਪਾ ਕਰਵਾਈ ਉਸ ਪ੍ਰਭੂ ਨੇ ਮਗਰ ਸਤਿਗੁਰੂ ਪਾਸੋਂ ਜੋ ਦੇਹ ਧਾਰ ਕੇ ਆਪ ਆਇਆ । ਭਾਵ ਸਿਖ ਵੀ ਦੇਹਧਾਰੀ ਹੋਇਆ । ਉਹ ਸਿਖ ਗੁਰੂ ਬਣਿਆ । ਦੇਹਧਾਰੀ-ਸਤਿਗੁਰੂ ਬਚਨ—ਦੇਹਧਾਰੀ ਦੇ ਮੁਖ ਵਿਚੋਂ ਉਚਾਰੇ ਹੋਏ ਬਚਨ—ਗੁਰੂ ਕਾ ਉਪਦੇਸ਼ ਦੇਹਧਾਰੀ ਸ਼ਬਦ ਗੁਰੂ—ਗੁਰੂ ਕਾ ਸ਼ਬਦ ਗੁਰੂ ਹੈ ਦੇਹ ਧਾਰ ਕੇ ਉਚਾਰਨ ਕੀਤਾ ।

**ਬਾਣੀ ਗੁਰੂ ਗੁਰੂ ਹੈ ਬਾਣੀ**—ਚੌਥੀ ਪਾਤਸ਼ਾਹੀ ਗੁਰੂ ਰਾਮਦਾਸ ਜੀ ਦੇ ਮੁਖਵਾਕ ਪਵਿਤਰ ਬਚਨਾਂ ਅਨੁਸਾਰ ਜੇਕਰ ਗੁਰੂ ਬਾਣੀ ਨੂੰ ਗੁਰੂ ਮੰਨੀਏ-ਮੇਰੇ ਵਿਚਾਰ ਮੁਤਾਬਕ ਜ਼ਰੂਰ ਮੰਨੀਏ ਮਗਰ ਉਸੇ ਗੁਰੂ ਬਾਣੀ ਵਿਚੋਂ ਗੁਰੂ ਦੇ ਹੁਕਮ ਅਤੇ ਨਿਰਨੇ ਨੂੰ ਵੀ ਮੰਨੀਏ । ਹਾਈਕੋਰਟ ਦੇ ਫੈਸਲੇ ਨੂੰ ਵੀ ਮੰਨੀਏ । ਇਸ ਚੌਥੀ ਪਾਤਸ਼ਾਹੀ ਦੇ ਫੈਸਲੇ ਨੂੰ ਹੀ ਗੁਰੂਬਾਣੀ ਗੁਰੂ ਮੰਨਕੇ ਅਗੇ ਦੇ ਸਮੇਂ ਵਿਚ ਦੇਹਧਾਰੀ ਗੁਰੂ ਦੀ ਨਾਲੋਂ ਨਾਲ ਗੁਰੂ ਬਾਣੀ ਗੁਰੂ ਦੇ ਹੁੰਦਿਆਂ ਵੀ ਲੋੜ ਅਵੱਸ਼ ਪਈ ਅਤੇ ਹੋਏ ।

**ਨਾਨਕ ਪ੍ਰਕਾਸ਼ ਗਰੰਥ ਵਿਚੋਂ ਹਵਾਲਾ**—ਸਤਿਗੁਰ ਅਰਜਨ ਜਿਹ ਕੀ ਬਾਨੀ । ਵਰ ਦੀਨੰ ਅਸ ਬਿਧਿ ਗਤਿ ਜਾਨੀ ॥ ਪਢੇ ਪ੍ਰੇਮ ਕਰਕੇ ਸਿਖ ਜੋਊ । ਸਿਖੀ ਕੋ ਪ੍ਰਾਪਤ ਹ੍ਵੈ ਸੋਊ ॥ ਅਤੇ ਗੁਰੂ ਅਰਜਨ ਜੀ ਇਹ ਵੀ ਆਪ ਹੀ ਫਰਮਾਇਆ ਸੀ ਕਿ ਭਾਈ ਗੁਰਦਾਸ ਜੀ ਦੀ ਬਾਣੀ ਗੁਰੂ ਬਾਣੀ ਦੀ ਕੁੰਜੀ ਹੈ । ਜੋ ਪੜ੍ਹੇਗਾ ਉਸਨੂੰ ਵੀ ਸਿਖੀ ਪ੍ਰਾਪਤ ਹੋਵੇਗੀ । ਫਿਰ ਭਾਈ ਗੁਰਦਾਸ ਜੀ ਹੀ ਫਰਮਾਉਂਦੇ ਹਨ ਕਿ ਅਰਜਨ ਕਾਇਆ ਪਲਟ ਕੈ ਮੂਰਤਿ ਹਰਿ ਗੋਬਿੰਦ ਸਵਾਰੀ ॥ ਭਾਈ ਗੁਰਦਾਸ ਜੀ ਆਦਿ ਬੀੜ ਦੇ ਲਿਖਾਰੀ ਹਨ । ਬਾਣੀ ਗੁਰੂ ਗੁਰੂ ਹੈ ਬਾਣੀ ਮੁਖਵਾਕ ਪਾਤ: ੪ ਹੈ । ਇਸ ਮੁਖਵਾਕ ਦੇ ਉਚਾਰਨ ਕਰਨ ਤੋਂ ਬਾਦ ਗੁਰੂ ਗਰੰਥ ਸਾਹਬ ਜੀ ਦੀ ਪਵਿਤਰ ਬੀੜ ਤਿਆਰ ਹੋਣ ਤੋਂ ਬਾਦ ਛੇ ਗੁਰੂ ਲੜੀ ਵਾਰ ਗੁਰੂ ਨਾਨਕ ਜੀ ਦੀ ਗੁਰ ਪ੍ਰਣਾਲੀ ਵਿਚ ਦੇਹਧਾਰੀ ਹੋਏ ।

ਅਤੇ ਗੁਰੂ ਰਾਮਦਾਸਜੀ ਨੇ ਆਪਣੇ ਹੱਥੀਂ ਗੁਰੂ ਅਰਜਨਜੀ ਨੂੰ ਗੁਰ ਗੱਦੀ ਬਖਸ਼ ਕੇ ਅਗੇ ਸਿਲਸਲਾ ਦੇਹਧਾਰੀ ਦਾ ਚਾਲੂ ਰਖਿੱਆ।

ਇਸ ਗੱਲ ਦਾ ਸਬੂਤ ਕਾਇਮ ਕਰ ਦਿੱਤਾ ਕਿ ਗੁਰੂ ਬਾਣੀ ਅਤੇ ਸ੍ਰੀ ਗ੍ਰੰਥ ਸਾਹਬ ਦੀ ਬੀੜ ਤਿਆਰ ਹੋਣ ਤੋਂ ਬਾਅਦ ਵੀ ਦੇਹ ਧਾਰੀ ਗੁਰੂ ਦੀ ਲੜੀ ਚਾਲੂ ਰਖਣ ਵਿਚ ਕੋਈ ਰੁਕਾਵਟ ਨਹੀਂ ਆ ਸਕਦੀ। ਜੋ ਉਨ੍ਹਾਂ ਉਦੋਂ ਹੀ ਇਸ ਗਲ ਦਾ ਸਬੂਤ ਦੇ ਦਿੱਤਾ ਸੀ ਤੇ ਫਿਰ ਦਸਵੇਂ ਪਾਤ: ਨੇ ਇਸ ਵਿਧਾਨ ਦੇ ਉਲਟ ਕੰਮ ਕਿਵੇਂ ਕੀਤਾ। ਇਹ ਲੋੜ ਜੁਗੋ ਜੁਗੁ ਆਦਿ ਜੁਗਾਦਿ। ਭੂਤ ਭਵਿਖ ਭਵਾਨ ਸਮੇਂ ਵਿੱਚ ਚਾਲੂ ਹੈ! ਗੁਰੂ ਰਾਮਦਾਸ ਜੀ ਦੇ ਇਹ ਮੁਖਵਾਕ ਅਸੀਂ ਮਨਣੇਂ ਕਿਉਂ ਇਨਕਾਰ ਕਰਦੇ ਹਾਂ ॥ ਜੋਕਿ—ਹਰਿ ਰਾਮ ਰਾਮ ਮੇਰੇ ਬਾਬਲਾ। ਪਿਰ ਮਿਲਿ ਧੱਨ ਵੇਲ ਵਧੰਦੀ। ਜੁਗਹ ਜੁਗੋ ਜੁਗ ਸਦ ਪੀੜੀ ਗੁਰੂ ਚਲੰਦੀ ॥ ਜੁਗ ਜੁਗ ਪੀੜੀ ਚਲੈ ਸਤਿਗੁਰ ਕੀ ਜਿਨਿ ਗੁਰਮੁਖ ਨਾਮ ਧਿਆਇਆ ॥ ਹਰਿ ਪੁਰਖੁ ਨ ਕਬਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ ॥ ਦਸਮ ਪਾਤ: ਵੀ ਆਪਣੀ ਮੁਖਵਾਕ ਕਥਾ ਬਚਿਤ੍ਰ ਨਾਟਕ ਵਿਚ ਦੇਹਧਾਰੀ ਗੁਰੂਆਂ ਦੀ ਗੁਰ ਗੱਦੀ ਦੀ ਲੜੀ ਨੂੰ ਅੱਤ ਜ਼ਰੂਰੀ ਸਮਝ ਕੇ ਉਚਾਰਨ ਕਰਦੇ ਹਨ। ਪੰਜਾਂ ਤੋਂ ਅਗੇ—ਰਾਮਦਾਸ ਹਰਿ ਸੋ ਮਿਲ ਗਏ। ਗੁਰਤਾ ਦੇਤ ਅਰਜਨਹਿ ਭਏ ॥ ਜਬ ਅਰਜਨ ਪ੍ਰਭ ਲੋਕ ਸਿਧਾਏ ॥ ਹਰ ਗੋਬਿੰਦ ਤਿਹ ਥਾਂ ਬੈਠਾਏ ॥ ਹਰਿਗੋਬਿੰਦ ਪ੍ਰਭਲੋਕ ਸਿਧਾਰੇ। ਹਰੀ ਰਾਇ ਤਿਹ ਠਾਂ ਬੈਠਾਹੇ ॥ ਹਰੀ ਕਿਸ਼ਨ ਤਿਨ ਕੇ ਸੁਤ ਵਏ। ਤਿਨ ਤੇ ਤੇਗਬਹਾਦਰ ਭਏ ॥

ਅਬ ਮੈਂ ਆਪਨੀ ਕਥਾ ਬਖਾਨੋ। ਤਪ ਸਾਧਤ ਜਿਹ ਬਿਧਿ ਮੋਹਿ ਆਨੋ......
ਤਾਤ ਮਾਤ ਮੁਰ ਅਲਖ ਅਰਾਧਾ। ਬਹੁਬਿਧਿ ਜੋਗ ਸਾਧਨਾ ਸਾਧਾ ॥
ਤਿਨ ਪ੍ਰਭ ਜਬ ਆਇਸ। (ਸਨੇਹਾਂ) ਮੋਹਿ ਦੀਆ ॥ ਤਬ ਹਮ ਜਨਮ ਕਲੂ ਮਹਿ ਲੀਆ ॥

## ਆਗਿਆ ਭਈ ਅਕਾਲ ਕੀ ਉਪਰ ਵੀਚਾਰ—

੧. ਦਸਮ ਪਾਤ: ਜੀ ਦੇ ਮੁਖਵਾਕ ਨਹੀਂ। ਨਾਂ ਹੀ ਕਿਸੇ ਸਿਖ ਇਤਹਾਸ ਵਿਚ ਮਿਲਦੇ ਹਨ। ਇਹ ਦੋਹਰੇ ਪ੍ਰਹਲਾਦ ਸਿੰਘ ਜੋਕਿ ਦਸਮ ਪਾਤ: ਜੀ ਦਾ ਨਿਕਟ ਵਰਤੀ ਖਿਲਾਵਾ ਸੀ, ਦੇ ਰਹਤਨਾਮੇ ਵਿਚ ਰਲਦੇ-ਮਿਲਦੇ ਇੰਜ ਲਿਖੇ ਹਨ।

ਗੁਰੂ ਦੁਆਰਾ ਰਚੀ ਹੋਈ ਬਾਣੀ ਦੇ ਗਰੰਥ ਨੂੰ ਮਨੋ।

ਅਕਾਲ ਪੁਰਖ ਦੇ ਬਚਨ ਸਿਉਂ ਪ੍ਰਗਟ ਚਲਾਇਓ ਪੰਥ ॥ ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗਰੰਥ ॥ ਗੁਰੂ ਖਾਲਸਾ ਮਾਨੀਓ ਪ੍ਰਗਟ ਗੁਰਾਂ ਕੀ ਦੇਹ ॥ ਜੋਇ ਸਿਖ ਮਿਲਬੋ ਚਹੈ ਖੋਜ ਇਨੋ ਮੈਂ ਲੇਹ। ਇਸ ਰਹਤ ਨਾਮੇ ਦੇ ਸ਼ੁਰੂ ਵਿਚ ਇਉਂ ਹੈ ॥ ਅਬਚਲ ਨਗਰ ਬੈਠੇ ਗੁਰੂ ਮਨ ਮੈ ਕੀਆ ਵਿਚਾਰ ॥ ਬੋਲਿਆ ਸਚਾ ਪਾਤਸ਼ਾਹ ਮੂਰਤ ਸ੍ਰੀ ਕਰਤਾਰ ॥ ਹੁਕਮ ਹੋਇਆ ਪ੍ਰਹਲਾਦ ਸਿੰਘ ਬਿਪ ਜਾਤ ਹੰਸਰਾਇ ॥ ਨਿਕਟ ਬੁਲਾਯਾ ਗੁਰੂ ਜੀ ਲੀਨੋ ਕੰਠ ਲਗਾਇ ॥ ਪੰਥ ਚਲਿਓ ਹੈ ਜਗਤ ਮੈਂ ਗੁਰੂ ਨਾਨਕ ਪ੍ਰਸਾਦ ॥ ਰਹਤ ਬਤਾਈਐ ਖਾਲਸੇ ਸੁਨੋ ਸਿੰਘ ਪ੍ਰਲਾਦ ॥

ਅੱਗੇ ੨੪ ਵੇਂ ਅੰਕ ਵਿਚ ਦੋਹਰਾ ਹੈ—ਗੁਰੂ ਖਾਲਸਾ ਮਾਨੀਯੇ ਪ੍ਰਗਟ ਗੁਰੂ ਕੀ ਦੇਹ ॥ ਜੋ ਸਿਖ ਮਿਲਬੋ ਚਹੈ ਖੋਜ ਇਨੈ ਮੈ ਲੇਹ ।

ਇਸ ਰਹਤ ਨਾਮੇ ਦਾ ਸੰਮਤ — ਸੰਮਤ ਸਤ੍ਰਾ ਸੈ ਭਏ ਬਰਸ ਬਵੰਜਾ ਨਿਹਾਰ ॥ ਮਾਘ ਵਦੀ ਖਿਤ ਪੰਚਮੀ ਵੀਰ ਵਾਰ ਸੁਭ ਵਾਰ ॥ ਸੰਮਤ ੧੭੫੨ ਬਿ: ਮਗਰ ਖਾਲਸੇ ਦੀ ਸਾਜਨਾ ਕੀਤੀ ੧੭੫੬। ੧੭੬੩ ਨੂੰ ਦਖਨ ਦੀ ਤਿਆਰੀ ਅਤੇ ੧੭੬੫ ਨੂੰ ਨਦੇੜ ਅਬਚਲ ਨਗਰ (ਹਜ਼ੂਰ ਸਾਹਬ) ਕੌਤਕ ਕਰਕੇ ਅਲੋਪ ਹੋ ਗਏ ॥ ੬੩—੫੨=੧੧ । ਇਸ ਦੋਹਰੇ ਦੇ ਸੰਮਤ ਤੋਂ ਸੌ ਫੀ ਸਦੀ ਝੂਠਾ ਬਣੌਟੀ ਸਾਬਤ ਹੁੰਦਾ ਹੈ ਕਿਉਂਕਿ ਪੰਥ ਦੀ ਰਚਨਾ ਤੋਂ ਇਹ ਦੋਹਰਾ ੪ ਸਾਲ ਪਹਿਲਾਂ ਅਤੇ ਨਦੇੜ ਪਹੁੰਚਣ ਤੋਂ ੧੧ ਸਾਲ ਪਹਿਲਾਂ ਅਤੇ ਅਲੋਪ ਹੋਣ ਗੋਂ ੬੫—੫੨=੧੩ ਸਾਲ ਪਹਿਲਾਂ ਦਾ ਰਚਿਆ ਹੈ ।

ਅਨੰਦਪੁਰ ਸਾਹਿਬ ਗੁਰੂ ਜੀ ਹਨ । ਨਦੇੜ (ਅਬਚਲ ਨਗਰ) ੧੧ ਸਾਲ ਬਾਅਦ ਵਿਚ ਪਹੁੰਚਦੇ ਹਨ ॥ ਰਹਤ ਨਾਮ ਘੜਨ ਵਾਲੇ ਵੀਰ ਦੇ ਧਿਆਨ ਵਿਚ ਗਲ ਨਹੀਂ ਰਹੀਂ । ਗੁਰ ਬਾਣੀ ਮੰਨਣ ਤੋਂ ਕੋਈ ਸਿਖ ਇਨਕਾਰ ਨਹੀਂ ਕਰ ਸਕਦਾ । ਮਗਰ ਇਹੋ ਜਿਹੇ ਲੋਭੀ ਤੇ ਤਮਾ ਵਾਲੇ ਵਿਦਵਾਨ, ਲਿਖਾਰੀ, ਅਪਰਾਧੀ ਹਨ । ਗੁਰੂ ਉਨ੍ਹਾਂ ਨੂੰ ਮਾਫ਼ ਨਹੀਂ ਕਰੇਗਾ । ਸਿਖ ਪੰਥ ਵਿਚ ਆਪਣਾ ਆਪਣਾ ਇਸ਼ਟ ਮੰਨਣ ਨੂੰ ਦਸਮ ਪਾਤ: ਜੀ ਤੋਂ ਬਾਅਦ ਤਿਨ ਹਿੱਸਿਆਂ ਵਿਚ ਵੰਡਿਆ ਗਿਆ ॥ (੧) ਦੇਹ ਧਾਰੀ ਗੁਰੂ ਨੂੰ ਮੰਨ ਕੇ ਗੁਰਬਾਣੀ ਨੂੰ ਉਪਦੇਸ਼ ਰੂਪੀ ਗੁਰੂ ਮੰਨਣ ਵਾਲੇ । (੨) ਸਾਧਾਂ-ਸੰਤਾ ਦੀ ਸ਼ਰਨ ਲੈ ਕੇ ਗੁਰੂ ਗ੍ਰੰਥ ਜੀ ਨੂੰ ਗੁਰੂ ਮੰਨਣ ਵਾਲੇ । (੩) ਨਿਰੋਲ ਗੁਰੂ ਗ੍ਰੰਥ ਜੀ ਨੂੰ ਗੁਰੂ ਨਾਨਕ ਦੀ ਗੁਰ ਗੱਦੀ ਪੁਰ ਮੰਨਣ ਵਾਲੇ । ਫਰਕ ਬਹੁਤ ਥੋੜ੍ਹਾ ਹੈ । ਪ੍ਰਚਾਰਕਾਂ, ਵਿਦਵਾਨਾਂ, ਲਿਖਾਰੀਆਂ ਇਸ ਨੂੰ ਗੁੰਝਲਦਾਰ ਬਣਾ ਦਿਤਾ ਜੋ ਖੋਜੀ ਤੋਂ ਬਗੈਰ ਕਿਸੇ ਨੂੰ ਸਮਝ ਨਹੀਂ ਆ ਰਹੀ ॥

## ਗੁਰੂਬਾਣੀ ਦੀ ਸਿਫਤ ਗੁਰੂਬਾਣੀ ਵਿਚੋਂ

(੧) ਬਾਣੀ ਗੁਰੂ ਗੁਰੂ ਹੈ ਬਾਣੀ ਦਾ ਵਿਸਥਾਰ ਪੂਰਬਕ ਨਿਰਨਾ ਹੋ ਚੁੱਕਾ ਹੈ ।

(੨) ਧੁਰਕੀ ਬਾਣੀ ਆਈ ਤਿਨ ਸਗਲੀ ਚਿੰਤ ਮਿਟਾਈ ਦਾ ਵੀਚਾਰ ਵੀ ਆ ਚੁਕਾ ਹੈ ॥ ਕਿ ਧੁਰੋਂ ਅਕਾਲ ਪੁਰਖ ਵਲੋਂ ਭੇਜੇ ਆਏ ਮਹਾਂਪੁਰਸ਼ਾਂ ਦੇ ਹਿਰਦੇ ਵਿਚੋਂ ਬਾਣੀ ਉਚਾਰੀ ਗਈ ਜਦ ਕਿ ਉਹਨਾਂ ਅਕਾਲ ਪੁਰਖ ਨਾਲ ਜੁੜਕੇ ਆਪਣੇ ਆਤਮਾ ਨੂੰ ਪ੍ਰਮਾਤਮਾ ਨਾਲ ਮੇਲਕੇ ਬਾਣੀ ਰਚੀ ॥

(੩) ਸਤਿਗੁਰ ਕੀ ਬਾਣੀ ਸੱਤਿ ਸੱਤ ਕਰ ਜਾਣੋ ਗੁਰ ਸਿਖੋ ਹਰ ਕਰਤਾ ਆਪ ਮੂੰਹੋ [illegible]ਇ । ਹੋਰ ਵੀ ਸਪਸ਼ਟ ਹੋ ਗਿਆਕਿ ਕਰਤਾ ਦੇਹਧਾਰੀ ਮਹਾਂ ਪੁਰਖਾਂਦੇ ਮੂੰਹੋਂ (ਮੂੰਹ-ਮੁਖੜਾ [illegible]ਹੀ ਦਾ ਹੁੰਦਾ ਹੈ)। ਆਪ ਮੰਹੋਂ ਕਢਾਉਂਦਾ ਹੈ । ਕਰਤਾ ਅਕਾਲ ਪੁਰਖ ਤਾਂ ਗੁਰੂਆਂ, [illegible], [illegible]ਤਾਂ ਦੇ ਹਿਰਦੇ ਅਤੇ ਰਸਨਾ ਉਪਰ ਹੀ ਵਸਦਾ ਹੈ । ਜਿਵੇਂ ਚੌਥੀ ਪਾਤ: ਫਰਮਾਉਂਦੇ ਹਨ । ([illegible] ਜਪਿ ਤੁਮਹ ਮਿਲਾਇਓ ਤਉ ਸੁਣੀ ਤੁਮਾਰੀ ਬਾਣੀ । ਫਿਰ (ਸੋ ਸਤਿਗੁਰ ਜਿਸ ਰਿਦੇ [illegible]) ।

(੪) ਇਸ ਬਾਣੀ ਦੀ ਵਿਚਾਰ ਵੀ ਓਹੋ ਬਾਣੀ ਉਚਾਰਨ ਵਾਲੇ, ਰਚਨ ਵਾਲੇ ਹੀ ਦਸ ਸਕਦੇ ਹਨ । (ਗੁਰੂ ਬਿਨ ਅਰਥ ਵੀਚਾਰ ਨਾ ਪਾਇਆ) ਅਤੇ ਗੁਰ ਕੀ ਬਾਣੀ ਗੁਰ ਤੇ ਜਾਤੀ । ਇਥੇ ਹੀ ਬਸ ਨਹੀਂ, ਅਗੋਂ ਹੋਰ ਫੁਰਮਾਨ ਹੈ ਕਿ (ਸੇਵਕ ਸਿਖ ਪੂਜਨ ਸਭ ਆਵੈ । ਗਾਵੈ ਹਰ ਹਰ ਉਤਮ ਬਾਣੀ ॥ ਗਾਵਿਆ ਸੁਣਿਆ ਤਿਨਕਾ ਥਾਂਇ ਪਵੈ ਜਿਨ ਸਤਿਗੁਰ ਕੀ ਆਗਿਆ ਸੱਤ ਸੱਤ ਕਰ ਮਾਨੀ ॥ ਇਥੇ ਗੁਰੂ ਕੀ ਬਾਣੀ ਅਤੇ ਗੁਰੂ ਦੇਹਧਾਰੀ ਦਾ ਨਿਰਨਾ ਵੀ ਹੈ ॥ ਬਾਣੀ ਜੋ ਵੀ ਸਿਖ ਗਾਉਂਦੇ ਹਨ ਉਹਨਾਂ ਦੀ ਗਾਈ ਹੋਈ ਬਾਣੀ ਤਾਂ ਕਬੂਲ ਹੋਵੇਗੀ, ਜੋ ਦੇਹਧਾਰੀ ਸਤਿਗੁਰੂ ਦੀ ਆਗਿਆ ਹੁਕਮ ਵਿਚ ਚਲਣਗੇ ॥

(੫) ਬਾਣੀ ਵਿਰਲਉ ਵੀਚਾਰਸੀ ਜੇ ਕੋ ਗੁਰਮੁਖ ਹੋਇ ॥ ਇਹ ਬਾਣੀ ਮਹਾਂਪੁਰਖ ਕੀ ਨਿਜ ਘਰ ਵਾਸਾ ਹੋਇ ॥ (ਮਹਾਂ ਪੁਰਖ ਦੇਹ ਧਾਰੀ ਦੀ ਉਚਾਰੀ ਹੋਈ ਬਾਣੀ)

(੬) ਸਤਿਗੁਰੂ ਬਿਨਾਂ ਹੋਰ ਕੱਚੀ ਹੈ ਬਾਣੀ......(ਰਾਮਕਲੀ ਮਃ ੩)

(੭) ਫਿਰ ਨਾਮ ਗੁਰ ਮੰਤ੍ਰ ਗੁਰੂਆਂ ਨੇ ਗੁਰਬਾਣੀ ਵਿਚ ਉਚਾਰਨ ਇਸੇ ਕਰਕੇ ਨਹੀਂ ਕੀਤਾ ਕਿ ਨਾਮ ਦੀ ਦਾਤ ਮੌਕੇ ਦਾ ਗੁਰੂ ਦੇਹਧਾਰੀ ਦੇਹ ਵਿਚ ਹੁੰਦਿਆਂ ਆਪਣੇ ਹਿਰਦੇ ਤੇ ਅਸੀਸ ਤੇ ਬਖਸ਼ਸ਼ ਕਰਕੇ ਦੇਵੇਗਾ । ਉਸ ਵਕਤ ਭੰਡਾਰੇ ਦਾ ਮਾਲਕ ਉਹੋ ਹੁੰਦਾ ਹੈ । ਗੁਰ ਬਾਣੀ ਗਵਾਹ ਹੈ। (ਰਾਮ ਰਾਮ ਸਭ ਕੋ ਕਹੈ ਕਹਿਆਂ ਰਾਮ ਨਾ ਹੋਇ ਗੁਰਪ੍ਰਸਾਦੀ ਰਾਮ ਮਨ ਵਸੈ ਤਾਂ ਫਲ ਪਾਵੈ ਕੋਇ) ਹੋਰ ਫਰਮਾਨ—

(੮) ਸਿਮਰ ਸਿਮਰ ਹਰ ਨਾਮ ਧਿਆਈਐ ਸੋ ਸਿਮਰਨ ਸਤਿਗੁਰ ਤੇ ਪਾਈਐ ॥ ਹੋਰ—

(੯) ਸਤਿਗੁਰ ਸੇਵਹਿ ਤਿਨਕੀ ਸਚੀ ਬਾਣੀ । ਜੁਗ ਜੁਗ ਭਗਤੀ ਆਖ ਵਖਾਣੀ । ਅਨਹੱਦ ਬਾਣੀ ਪੂੰਜੀ । ਸੰਤਨ ਹਥ ਰਾਖੀ ਕੁੰਜੀ) ਅਤੇ (ਸਚੀ ਬਾਣੀ ਜੁਗ ਚਾਰੇ ਹੋਇ ।) ਫਿਰ ਇਸ ਗੁਰੂ ਗ੍ਰੰਥ ਜੀ ਕੀ ਬਾਣੀ ਤੋਂ ਸਵਾਇ ਹੋਰ ਜੁਗਾਂ ਦੀ ਬਾਣੀ ਵੀ ਸਤਿਗੁਰਾਂ ਪ੍ਰਵਾਨ ਕੀਤੀ ਹੈ ॥

## ਇਸ ਦੇਹੀ ਵਿਚ ਕੀ ਕੁਝ

(ਸੂਹੀ ਮਃ ੩—ਅਸ਼ਟਃ ਸ਼ਬਦ ੨—ਪੰਨਾ ੭੫੪)

ਕਾਇਆ ਕਾਮਣਿ ਅਤਿ ਸੁਆਲਿਓ ਪਿਰੁ ਵਸੈ ਜਿਸੁ ਨਾਲੇ ।
ਪਿਰ ਸਚੇ ਤੇ ਸਦਾ ਸੁਹਾਗਣਿ ਗੁਰ ਕਾ ਸ਼ਬਦੁ ਸਮਾਲੇ ।
ਹਰਿ ਕੀ ਭਗਤਿ ਸਦਾ ਰੰਗਿ ਰਾਤਾ ਹਉਮੈ ਵਿਚੋਂ ਜਾਲੇ ।੧।
ਵਾਹੁ ਵਾਹੁ ਪੂਰੇ ਗੁਰ ਕੀ ਬਾਣੀ । ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥ ਰਹਾਉ ॥
ਕਾਇਆ ਅੰਦਰਿ ਸਭ ਕਿਛੁ ਵਸੈ ਖੰਡ ਮੰਡਲ ਪਾਤਾਲਾ ॥
ਕਾਇਆਂ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥
ਕਾਇਆਂ ਕਾਮਣਿ ਸਦਾ ਸਹੇਲੀ ਗੁਰਮੁਖਿ ਨਾਮ ਸਮਾਲਾ ॥੨॥
ਕਾਇਆਂ ਅੰਦਰਿ ਆਪੇ ਵਸੈ ਅਲਖ ਨ ਲਖਿਆ ਜਾਈ ॥
ਮਨਮੁਖਿ ਮੁਗਧੁ ਬੂਝੈ ਨਾਹੀਂ ਬਾਹਰਿ ਭਾਲਣਿ ਜਾਈ ॥
ਸਤਿਗੁਰੂ ਸੇਵੇ ਸਦਾ ਸੁਖੁ ਪਾਏ ਸਤਿਗੁਰਿ ਅਲਖੁ ਦਿਤਾ ਲਖਾਈ ॥੩॥

ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ ॥
ਇਸ ਕਾਇਆ ਅੰਦਰਿ ਨਉਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ ॥
ਇਸੁ ਕਾਇਆ ਅੰਦਰਿ ਨਾਮੁ ਨਉਨਿਧਿ ਪਾਈਐ ਗੁਰ ਕੈ ਸਬਦ ਵਿਚਾਰਾ ।।੪।।
ਕਾਇਆ ਅੰਦਰਿ ਤੋਲਿ ਤੁਲਾਵੈ ਆਪੇ ਤੋਲਣਹਾਰਾ ।
ਇਹੁ ਮਨ ਰਤਨੁ ਜਵਾਹਰ ਮਾਣਕੁ ਤਿਸਕਾ ਮੋਲੁ ਅਫਾਰਾ ॥
ਮੋਲਿ ਕਿਤਹੀ ਨਾਮੁ ਪਾਈਐ ਨਾਹੀਂ ਨਾਮੁ ਪਾਈਐ ਗੁਰ ਬੀਚਾਰਾ ।।੫।।
ਗੁਰਮੁਖ ਹੋਵੈ ਸੁ ਕਾਂਇਆਂ ਖੋਜੈ ਹੋਰ ਕਿਆ ਕੋ ਕਰੈ ਚਤਰਾਈ ॥
ਕਾਇਆਂ ਅੰਦਰਿ ਭਉ ਭਾਉ ਵਸੈ ਗੁਰ ਪਰਸਾਦੀ ਪਾਈ ।।੬।।
ਕਾਇਆ ਅੰਦਰਿ ਬ੍ਰਹਮਾਂ ਬਿਸਨੁ ਮਹੇਸ਼ਾ ਸਭ ਉਪਤਿ ਜਿਤੁ ਸੰਸਾਰਾ ॥
ਸਚੈ ਆਪਣਾ ਖੇਲੁ ਰਚਾਇਆ ਆਵਾਗਉਣ ਪਸਾਰਾ ॥
ਪੂਰੇ ਸਤਿਗੁਰ ਆਪਿ ਦਿਖਾਇਆ ਸਚਿ ਨਾਮਿ ਨਿਸਤਾਰਾ ।।੭।।
ਸਾ ਕਾਂਇਆ ਜੋ ਸਤਿਗੁਰੁ ਸੇਵੈ ਸਚੈ ਆਪਿ ਸਵਾਰੀ ॥
ਵਿਣ ਨਾਂਵੈ ਦਰਿ ਢੋਈ ਨਾਹੀਂ ਤਾਂ ਜਮੁ ਕਰੇ ਖੁਆਰੀ।
ਨਾਨਕ ਸਚੁ ਵਡਿਆਈ ਪਾਏ। ਜਿਸ ਨੋ ਹਰਿ ਕਿਰਪਾ ਧਾਰੀ ।।੮।।

ਗੁਰੂ ਅਮਰ ਦਾਸ ਜੀ ਪਾਤਸ਼ਾਹ ਨੇ ਇਸ ਸਬਦ ਵਿਚ ਬ੍ਰਹਮੰਡ ਦਾ ਨਕਸ਼ਾ ਦੇਹ ਵਿਚ ਬੰਦ ਕਰ ਦਿਤਾ ਹੈ। ਆਪ ਸੱਤਰ ਸਾਲ ਦੀ ਉਮਰ ਤਕ ਧਰਮ-ਕਰਮ, ਪਾਠ-ਪੂਜਾ, ਸੇਵਾ ਅਤੇ ਤੀਰਥ-ਯਾਤਰਾ ਕਰਦੇ ਰਹੇ। ਪਰ ਦੇਹਧਾਰੀ ਗੁਰੂ ਦੀ ਸ਼ਰਨ ਤੋਂ ਬਗੈਰ ਬ੍ਰਹਮ ਗਿਆਨ—ਪ੍ਰਕਾਸ਼ ਜੋਤੀ ਪ੍ਰਾਪਤ ਨਹੀਂ ਸੀ ਹੋਈ। ਗੁਰੂ (ਦੇਹਧਾਰੀ) ਦੀ ਸ਼ਰਨ ਜਾ ਕੇ ਸਤਿਗੁਰੂ ਬਣ ਗਏ ਅਤੇ ਫਿਰ ਜਗਤ ਨੂੰ ਤਾਰਨ ਵਾਲੇ ਬਣ ਗਏ।

ਸੋ ਜੇਕਰ ਇਸ ਫੈਸਲੇ ਤੇ ਸਾਰੇ ਵੀਰ ਆ ਜਾਈਏ ਕਿ ਗੁਰੂ ਕੀ ਬਾਣੀ ਗੁਰੂਆਂ ਨੇ ਦੇਹ ਧਾਰ ਕੇ ਆਪਣੇ ਹਿਰਦੇ ਵਿਚੋਂ ਅਕਾਲ ਪੁਰਖ ਨਾਲ, ਧੁਰ ਪਹੁੰਚ ਕੇ, ਇਕ-ਮਿਕ ਹੋ ਕੇ ਉਚਾਰੀ। ਇਸ ਨੂੰ ਪੜ੍ਹਨ-ਸੁਣਨ ਅਤੇ ਗਾਇਣ ਨਾਲ ਸਾਡਾ ਭਾਂਡਾ—ਹਿਰਦਾ ਸ਼ੁਧ ਹੋਇਆ। ਅੰਦਰ ਨਾਮ ਟਿਕਣ ਵਾਲਾ ਬਣ ਗਿਆ ਅਤੇ ਤੀਬਰ ਇੱਛਾ ਨਾਮ ਦੀ ਪਰਾਪਤੀ ਵਾਸਤੇ ਹੋਈ। ਜਿਵੇਂ—

ਮਨ ਹਾਲੀ ਕਿਰਸਾਨੀ ਕਰਨੀ ਸਰਮ ਪਾਣੀ ਤਨ ਖੇਤ। ਨਾਮ ਬੀਜ ਸੰਤੋਖ ਸੁਹਾਗਾ ਰਖ ਗਰੀਬੀ ਵੇਸ ॥ ਅਤੇ (ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨੁ ਬੀਜੈ ਨਹੀਂ ਜਾਮੈ।) ਖੇਤ ਰੂਪੀ ਸਰੀਰ ਹਿਰਦਾ ਸਾਫ ਹੋਕੇ ਨਾਮ ਬੀਜਣ ਵਾਲਾ ਹੋ ਜਾਵੇਗਾ ਫਿਰ ਇਸਨੂੰ ਸਮਝ ਆ ਜਾਵੇਗਾ। ਨਾਮ ਦੀ ਬਿਜਾਈ (ਪ੍ਰਾਪਤੀ) ਬਾਝੋਂ ਸ਼ਾਂਤੀ ਨਹੀਂ ਆਏਗੀ, ਤਦ ਇਸ ਦੀ ਪੁਕਾਰ ਅਕਾਲ ਪੁਰਖ ਸੁਣਕੇ ਦੇਹਧਾਰੀ ਸਤਿਗੁਰ ਮਿਲਾ ਦੇਗਾ। ਉਹ ਇਸ ਨੂੰ (ਪਾਤਰ) ਦੇਖ ਕੇ ਨਾਮ ਦਾ ਬੀਜ ਬੀਜ ਦੇਵੇਗਾ। [illegible] ਵਿਚਾਰ ਨੂੰ ਮੁਖ ਰਖਕੇ ਦੋਹਾਂ ਚੀਜ਼ਾਂ ਦੀ ਪਰਸਪਰ ਲੋੜ ਹੈ। ਬਾਣੀ, ਇਤਹਾਸ ਅਤੇ ਗੁਰੂ [illegible] ਬਗੈਰ ਇਸ ਦਾ ਹਿਰਦਾ ਸ਼ੁਧ ਨਹੀਂ ਹੋਵੇਗਾ। ਨਾਮ ਦੀ ਦਾਤ ਨਾਮ ਦੇ ਭੰਡਾਰੀ ਪਾਸੋਂ [illegible]।

ਜਿਸ ਦੇ ਹਿਰਦੇ (ਦੇਹ) ਵਿਚ ਜੋਤ ਜਗ ਚੁੱਕੀ ਹੋਵੇਗੀ, ਉਹ ਦੀਵੇ (ਜਿਸ ਦੀ ਬੱਤੀ ਤਿਆਰ ਹੈ) ਦੀ ਜੋਤ ਜਗਾ ਦੇਵੇਗਾ ।

ਅਗਰ ਅਸੀਂ ਸਾਰੇ ਹੀ ਧਰਮ ਨੂੰ ਮੰਨਣ ਵਾਲੇ ਵੀਰ, ਅਕਾਲ ਦੀ ਪ੍ਰਾਪਤੀ ਦੇ ਚਾਹਵਾਨ ਇਸ ਭੇਦ ਨੂੰ ਸਮਝ ਲਈਏ ਤਾਂ ਦੇਹਧਾਰੀ ਦਾ ਅਤੇ ਗੁਰ ਬਾਣੀ ਗੁਰੂ ਦੀ ਸ਼ੰਕਾ ਨਿਵਰਤ ਹੋ ਜਾਏ । ਜੇ ਨਹੀਂ ਸਮਝਦੇ ਤਾਂ ਇਕੱਲੇ ਇਕ ਨੂੰ ਮੰਨਣ ਵਾਲੇ ਦੀ ਕਦੇ ਪਰਮਾਰਥ ਦੇ ਰਸਤੇ ਤੇ ਤਰੱਕੀ ਨਹੀਂ ਹੋ ਸਕਦੀ ।

ਦੇਹਧਾਰੀ ਗੁਰੂ ਦਾ ਖੰਡਨ ਕਰਨ ਵਾਲਾ ਗੁਰਬਾਣੀ ਦੇ ਆਸ਼ੇ ਦੇ ਉਲਟਹੈ—ਗੁਰੂਆਂ ਦੇ ਆਸ਼ੇ ਦੇ ਉਲਟ ਹੈ, ਅਕਾਲ ਪੁਰਖ ਦੀ ਮਰਯਾਦਾ ਦੇ ਉਲਟ ਹੈ । ਉਸ ਦੇ ਉਪਰ ਕਦੇ ਅਕਾਲ ਪੁਰਖ, ਸਤਿਗੁਰੂ ਅਤੇ ਗੁਰੂ ਗ੍ਰੰਥ ਸਾਹਿਬ ਖੁਸ਼ ਨਹੀਂ ਹੋਵੇਗਾ । ਗੁਰੂ ਕੀ ਬਾਣੀ ਦਾ ਇਹ ਫੈਸਲਾ ਹੈ—

ਨਾਮ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ । ਕਹੁ ਨਾਨਕ ਇਹ ਜਗਤ ਮੇ ਕਿ ਨ ਜਪਿਓ ਗੁਰ ਮੰਤ । ਪਾਤ: ੯ । (ਥਿਰ ਨਾਰਾਇਣ ਥਿਰ ਗੁਰੂ ਥਿਰ ਸਾਚਾ ਵੀਚਾਰ) । ਅਕਾਲ ਪੁਰਖ ਸਾਧ, ਗੁਰੂ ਅਤੇ ਗੋਬਿੰਦ ਤਿੰਨੇ ਹੀ ਚੀਜ਼ਾਂ ਦਾ ਤਾਲ-ਮੇਲ ਇਕ ਹੈ । ਗੁਰਬਾਣੀ ਦੇ ਅਸਰ ਨਾਲ ਅਕਾਲ ਪੁਰਖ ਪਾਸ ਪੁਕਾਰ ਸੁਣੀ ਜਾਵੇਗੀ। ਅਕਾਲ ਪੁਰਖ ਸਤਿਗੁਰੂ ਮਿਲਾ ਦੇਵੇਗਾ । ਸਤਿਗੁਰੂ ਤੋਂ ਨਾਮ ਦੀ ਪ੍ਰਾਪਤੀ ਹੋ ਕੇ ਅਕਾਲ ਪੁਰਖ ਨਾਲ ਮੇਲ ਹੋਵੇਗਾ । ਇਹ ਮਰਯਾਦਾ ਅਕਾਲ ਪੁਰਖ ਦੀ ਬਣਾਈ ਹੋਈ ਹੈ । ਮਹਾਪੁਰਸ਼ ਤੁਹਾਨੂੰ ਸਦਾ ਹੀ ਸਤਿਸੰਗ ਅਤੇ ਬਾਣੀ ਵੱਲ ਲਾਉਣਗੇ। ਬਾਣੀ ਤੁਹਾਨੂੰ ਮਹਾਂਪੁਰਸ਼ ਦੇਹਧਾਰੀ ਵੱਲ ਨੂੰ ਪ੍ਰੇਰਨਾ ਦੇਵੇਗੀ । ਜੇ ਨਾ ਸਮਝੋਗੇ—

ਪੜ੍ਹ ਪੜ੍ਹ ਗੱਡੀ ਲੱਦੀਏ (ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਂਤ ਕਰ ਨਹੀਂ ਹਰ ਹਰ ਭੀਜੈ)

ਮੈਂ ਆਪਣੀ ਖੋਜ ਮੁਤਾਬਕ ਗੁਰੂ ਨੂੰ ਹਾਜ਼ਰ ਸਮਝ ਕੇ ਅਤੇ ਨਿਰਪੱਖ ਹੋ ਕੇ ਲਿਖਿਆ ਹੈ । ਕਿਸੇ ਵੀਰ ਨੂੰ ਸ਼ੱਕ ਹੋਵੇ ਤਾਂ ਉਹ ਪਹੁੰਚੇ-ਪੁੱਜੇ ਸਾਧੂਆਂ ਦਾ ਪ੍ਰਤੱਖ ਜੀਵਨ ਦੇਖ ਲੈਣ । ਕੋਈ ਵੀ ਪਹੁੰਚੀ-ਪੁੱਜੀ ਹਸਤੀ ਦੇਹਧਾਰੀ ਦੀ ਸ਼ਰਨ ਤੋਂ ਬਗੈਰ ਬ੍ਰਹਮ ਗਿਆਨ ਜਾਂ ਜੀਵਨ ਮੁਕਤੀ ਹਾਸਲ ਨਹੀਂ ਕਰ ਸਕੀ ।

ਸਭ ਤੋਂ ਵੱਡੀ ਮਿਸਾਲ ਇਸ ਸਮੇਂ ਦੇ ਸਾਧੂਆਂ ਵਿਚੋਂ ਕਲੇਰਾਂ ਵਾਲੇ ਸੰਤ ਨੰਦ ਸਿੰਘ ਜੀ ਦੀ ਹੈ ਜੋ ਸਭ ਤੋਂ ਜਿਆਦਾ ਗੁਰਬਾਣੀ ਗੁਰੂ ਗ੍ਰੰਥ ਜੀ ਨੂੰ ਦੇਹ ਕਰਕੇ ਪ੍ਰਤੱਖ ਮੰਨਦੇ ਹਨ । ਉਨ੍ਹਾਂ ਦੀ ਜੀਵਨ ਕਥਾ ਇਸ ਗੱਲ ਦਾ ਪ੍ਰਤੱਖ ਸਬੂਤ ਦਿੰਦੀ ਹੈ । ਮੈਂ ਕੁਝ ਨੋਟ ਉਨ੍ਹਾਂ ਦੀ ਜੀਵਨ ਝਾਕੀਆਂ ਪੁਸਤਕ ਵਿਚੋਂ ਦਿੰਦਾ ਹਾਂ ਜਿਸ ਦੇ ਲੇਖਕ ਭਗਤ ਸਿੰਘ ਸੈਸ਼ਨ ਜੱਜ ਹਨ ।

'ਸੰਤ ਨੰਦ ਸਿੰਘਜੀ ਨੇ ਦੋ ਸਾਲ ਹਜ਼ੂਰ ਸਾਹਿਬ ਜਾਕੇ ਸੱਚਖੰਡ ਅੰਗੀਠੇ ਦਾ ਅਸ਼ਨਾਨ ਕਰਾਉਣ ਦੀ ਸੇਵਾ ਕੀਤੀ ਜੋ ਰਾਤ ਦੇ ੧੨ ਵਜੇ ਉਠ ਕੇ ਗੋਦਾਵਰੀ ਤੋਂ ਜਲ ਲਿਆਉਂਦੇ ਸਨ ਤੇ ਪੁਜਾਰੀ ਸ਼ਸਤਰਾਂ ਦਾ ਅਸ਼ਨਾਨ ਕਰਾਉਂਦੇ ਸਨ ।

ਇਸ ਤੋਂ ਬਾਦ ਦੋ ਸਾਲ ਆ ਕੇ ਸਾਬੋ ਕੀ ਤਲਵੰਡੀ ਦਮਦਮੇ ਸਾਹਿਬ ਵਿਦਿਆ ਪੜ੍ਹੀ ।

ਫਿਰ ਆਕਾਸ਼ਬਾਣੀ ਦਵਾਰਾ ਸੰਤ ਭੁਚੋਵਾਲੀਏ ਹਰਨਾਮ ਸਿੰਘ (ਜ਼ਿਲਾ ਬਠਿੰਡਾ) ਜਾਣ ਦਾ ਹੁਕਮ ਹੋਇਆ। ਉਨ੍ਹਾਂ ਦੀ ਸ਼ਰਨ ਲੈ ਕੇ ਨਾਮ ਪ੍ਰਾਪਤ ਕੀਤਾ। ੧੨ ਸਾਲ ਸੇਵਾ ਕੀਤੀ, ਨਾਮ ਜਪਦੇ ਰਹੇ ਫਿਰ ਉਨ੍ਹਾਂ ਨੂੰ ਉਨ੍ਹਾਂ ਦੇ ਭਜਨ ਗੁਰੂ ਨੇ ਹੜਪੇ ਜੰਗਲ ਵਿਚ ਜਾ ਕੇ ਸੰਪਟ ਪਾਠ (ਤਪੱਸਿਆ ਵਾਂਗ) ਕਰਨ ਦਾ ਹੁਕਮ ਦਿਤਾ। ਅੰਨ-ਪਾਣੀ ਰਹਾਇਸ਼, ਭੋਗ ਸ੍ਰੀ ਗ੍ਰੰਥ ਸਾਹਿਬ ਦੀ ਬੀੜ ਦਾ ਇੰਤਜਾਮ ਹੋ ਗਿਆ। ਪਾਠ ਸ਼ੁਰੂ ਹੋਏ ਤੇ ਗੁਰੂ ਨਾਨਕ ਜੀ ਅਤੇ ਸੰਤ ਹਰਨਾਮ ਸਿੰਘ ਜੀ ਕਦੇ ਕਦੇ ਸੂਛਮ ਸਰੂਪ ਵਿਚ ਆ ਕੇ ਸੁਣਦੇ ਹੁੰਦੇ ਸਨ। ਇਕ ਸਾਲ ਬੀਤ ਜਾਣ ਤੋਂ ਬਾਦ ਇਕ ਦਿਨ ਸ੍ਰੀ ਗਰੰਥ ਸਾਹਿਬ ਦੀ ਬੀੜ ਦੇ ਅਲੋਪ ਹੋਣ ਦਾ ਤੇ ਮੰਜੀ ਸਾਹਿਬ ਤੇ ਗੁਰੂ ਨਾਨਕ ਜੀ ਦੇ ਦਰਸ਼ਨ ਦੇਣ ਦਾ ਘੋਤਕ ਸਾਖਯਾਤ ਨਜ਼ਾਰਾ ਦੇਖਿਆ। ਗੁਰੂ ਜੀ ਨੇ ਕਿਹਾ—ਸੰਤ ਨੰਦ ਸਿੰਘ ਜੀ ਤੁਹਾਡੀ ਮਣਿ ਕਿਥੋਂ ਹੈ ਭਾਵ ਤੁਹਾਡਾ ਗੁਰੂ ਕੌਣ ਹੈ। ਨਿਰੰਕਾਰੀ ਮਰਯਾਦਾ ਅਨੁਸਾਰ ਦੇਹਧਾਰੀ ਵਿਚੋਲੇ ਪ੍ਰਹਮ ਗਿਯਾਨੀ ਦੇਹਧਾਰੀ ਦੀ ਲੋੜ ਹੈ। ਤੁਸੀਂ ਮੁੜ ਸੰਤ ਹਰਨਾਮ ਸਿੰਘ ਭਚੋਵਾਲਿਆਂ ਪਾਸ ਜਾਉ ਤਾਂ ਬ੍ਰਹਮ ਗਿਆਨ ਦੀ ਜੋਤ ਜਗੇਗੀ।

ਸੰਤ ਜੀ ਹੈਰਾਨ-ਪਰੇਸ਼ਾਨ ਹੋ ਗਏ। ਗੁਰੂ ਜੀ ਅਲੋਪ ਹੋ ਗਏ। ਸੰਤ ਜੀ ਬਾਕੀ ਦਾ ਪਾਠ ਪੂਰਾ ਕਰਕੇ ਭੁੱਚੋਭਾਲ ਆਏ। ਸੰਤਾਂ ਨੇ ਪੁੱਛਿਆ—ਨੰਦ ਸਿੰਘ, ਕਿਥੋਂ ਆਏ? ਜਵਾਬ ਮਿਲਿਆ—ਢੱਠੇ ਖੂਹ ਵਿਚੋਂ। ੧੨ ਵਰ੍ਹੇ ਤੁਸਾਂ ਦੀ ਸੇਵਾ ਕੀਤੀ, ਭੇਤ ਨਹੀਂ ਦਸਿਆ। ਤਾਂ ਸੰਤਾਂ ਨੇ ਰਾਤ ਨੂੰ ਕ੍ਰਿਪਾ ਕੀਤੀ। ਪ੍ਰਕਾਸ਼—ਚਾਨਣਾ ਕਰ ਦਿਤਾ। ਸੰਤਾਂ ਨੇ ਗੁਰੂ ਨਾਨਕ ਦਾ ਰੂਪ ਧਾਰ ਕੇ ਸੰਤ ਨੰਦ ਸਿੰਘ ਜੀ ਨੂੰ ਦਿਖਾ ਦਿਤਾ। ਬ੍ਰਹਮ ਦਾ ਗਿਆਨ ਕਰ ਦਿਤਾ।

ਸੋ ਇਹ ਇਕ ਪ੍ਰਤੱਖ ਮਿਸਾਲ ਹੈ ਕਿ ਸੰਤ ਨੰਦ ਸਿੰਘ ਜੀ ਬਾਣੀ, ਨਿਤ-ਨੇਮ, ਸੇਵਾ-ਸਤਿਸੰਗ ਕਰਦੇ ਰਹੇ, ਆਖਰ ਪ੍ਰਾਪਤੀ ਦੇਹਧਾਰੀ ਬ੍ਰਹਮ ਗਿਆਨੀ ਸਾਧੂ ਦੀ ਕ੍ਰਿਪਾ-ਬਖਸ਼ਸ਼ ਨਾਲ ਹੋਈ।

ਇਹ ਇਕ ਅਟੱਲ ਸਚਾਈ ਹੈ ਕਿ ਅੰਗ੍ਰੇਜ਼ ਦੇ ਹਕੂਮਤ ਕਰਨ ਤੇ ਸਾਡਾ ਧਾਰਮਿਕ ਪ੍ਰਚਾਰ ਗੁਰਬਾਣੀ ਨੂੰ ਗੁਰੂ ਮੰਨ ਕੇ ਦੇਹਧਾਰੀ ਦਾ ਖੰਡਨ ਕਰਨ ਤੇ ਤੁਲ ਪਿਆ। ਅਸਲੀ ਗੁਰਬਾਣੀ ਪਖੰਡੀ ਅਤੇ ਭੇਖੀ ਗੁਰੂ ਦਾ ਖੰਡਣ ਕਰਦੀ ਹੈ।

ਇਸ ਛੋਟੇ ਜਿਹੇ ਲੇਖ ਨੂੰ ਪੜ੍ਹਨ ਵਾਲੇ ਵੀਰੋ! ਭਾਵੇਂ ਮੈਂ ਦੇਹਧਾਰੀ ਗੁਰੂ ਭੈਣੀ ਸਾਹਿਬ ਵਾਲੇ ਸਤਿਗੁਰੂ ਨੂੰ ਮੰਨਣ ਵਾਲਾ ਹਾਂ, ਮਗਰ ਆਪਣੀ ਪਹਲੀ ਉਮਰ ੨੦ ਸਾਲ ਤੋਂ ੫੦ ਸਾਲ ਦੀ ਉਮਰ ਤਕ ਗੁਰੂ ਕੀ ਪਵਿੱਤਰ ਬਾਣੀ ਸ੍ਰੀ ਗੁਰੂ ਗ੍ਰੰਥ ਜੀ ਦਾ ਪਾਠ ਕੀਤਾ। ਸਿਰਫ ਆਪਣੀ ਖੋਜ ਵਾਸਤੇ। ਆਪ ਹੀ ਪਾਠ ਅਰੰਭ ਇੱਕਲਿਆਂ ਕਰ ਲੈਣਾ ਤੇ ਇੱਕਲਿਆਂ ਜਾਂ ਸੰਗਤ ਵਿਚ ਭੋਗ ਪਾ ਲੈਣਾ ਅਤੇ ਹਰ ਆਸ਼ੇ ਦੇ ਸ਼ਬਦਾਂ ਨੂੰ ਨੋਟ ਕਰਨਾ, ਇਹ ਇਕ ਲਗਨ ਸੀ। ਮੇਰੀ ਵਿਚਾਰ ਖੋਜ ਕਰਕੇ ਇਸ ਸਿਟੇ ਤੇ ਪਹੁੰਚੀ ਕਿ ਸਿਖ ਜਗਤ ਵਿਚ ਅਜ ਥਾਂ-ਥਾਂ ਇਹੋ ਮਸਲਾ ਚਲ ਰਿਹਾ ਹੈ—ਦੇਹ-ਧਾਰੀ ਗੁਰੂ ਜਾਂ ਗੁਰਬਾਣੀ ਗੁਰੂ...ਸਚੇ ਦੋਵੇਂ ਹਨ। ਜੋ ਗੁਰਬਾਣੀ ਵਿਚੋਂ ਗੁਰੂ ਦੇ ਲੱਛਣਾਂ ਦਾ ਪਤਾ ਲਗੇਗਾ ਤਾਂ ਇਹ ਦੇਹਧਾਰੀ ਬ੍ਰਹਮ ਗਿਆਨੀ ਦੀ ਪਹਚਾਨ ਕਰ ਸਕੇਗਾ। ਫਿਰ ਦੇਹਧਾਰੀ ਗੁਰਬਾਣੀ

ਦਾ ਨਿਤਨੇਮੀ ਅਤੇ ਅਭਿਯਾਸੀ ਵੀ ਹੈ ਨਾਲ ਜੋ ਵੀ ਦੇਹਧਾਰੀ ਮਹਾਂਪੁਰਸ਼ ਇਸ ਜੀਵਨ ਪਦਵੀ ਨੂੰ ਪਹੁੰਚਾ ਹੈ ਉਸਦਾ ਵੀ ਦੇਹਧਾਰੀ ਗੁਰੂ ਹੈ ਫਿਰ ਗੁਰਬਾਣੀ ਅਤੇ ਦੇਹਧਾਰੀ ਮਹਾਂਪੁਰਸ਼ ਦੋਹਾਂ ਦੀ ਲੋੜ ਹੋਈ। ਆਦਿ ਜੁਗਾਦੀ ਹੁੰਦੀ ਆਈ ਜੇ ਸਮਝ ਵਿਚ ਆ ਜਾਵੇ ਤਾਂ ਗਲ ਥੋੜ੍ਹੀ ਹੈ। ਫਿਰ ਜਗਿਆਸੂ ਆਪਣੇ-ਆਪਣੇ ਰਸਤੇ ਸਿਧਾ ਤੁਰ ਪਵੇਗਾ ਤੇ ਮੰਜਲ ਉਪਰ ਪਹੁੰਚ ਜਾਵੇਗਾ। ਨਹੀਂ ਤਾਂ ਦੁਚਿੱਤੀ ਵਿਚ ਫਸਿਆ ਰਹੇਗਾ। ਸਿਰਫ ਇਕ ਹੀ ਨੁਕਤੇ ਨਾਲ ਨਿਰਨਾ ਹੋ ਸਕਦਾ ਹੈ ਕਿ ਗੁਰ ਬਾਣੀ ਵਿਚ ਗੁਰੂ ਦੇ ਲੱਛਣ ਕੀ ਹਨ। ਜੋ ਦੇਹਧਾਰੀ ਗੁਰੂ ਨੂੰ ਸਿੱਧ ਕਰਦੇ ਹਨ ਤੇ ਪਖੰਡ ਦਾ ਖੰਡਨ ਕਰਦੇ ਹਨ, ਦੇਹਧਾਰੀ ਨੂੰ ਨਹੀਂ।

ਅਗਰ ਦਸਮ ਪਾਤਸ਼ਾਹ ਜੀ ਦੇ ਉਸ ਵਿਚਾਰ ਨੂੰ ਜੋ ਭਾਈ ਨੰਦਲਾਲ ਜੀ ਦੇ ਸਵਾਲ ਦਾ ਜਵਾਬ ਦਿੰਦਿਆ ਦਸਿਆ ਸੀ ਕਿ--ਤੀਨ ਰੂਪ ਹੈ ਮੋਹਿ ਕੇ ਸੁਣੋ ਨੰਦ ਚਿਤ ਲਾਇ—ਨਿਰਗੁਣ+ ਸਰਗੁਣ+ਗੁਰ ਸ਼ਬਦ ਕਹੋ ਤੋਹਿ ਸਮਝਾਇ (ਥਿਰ ਨਾਰਾਇਣ ਥਿਤ ਗੁਰੂ ਥਿਰ ਸਾਚਾ ਵੀਚਾਰ। ਸਤਿਗਰ ਸਭਕੋ ਦੇਖਤਾ ਜੇਤਾ ਜਗਤ ਸੰਸਾਰ। ਡਿਠਿਆ ਮੁਕਤ ਨਾ ਹੋਵਈ ਜਿਚਰ ਸ਼ਬਦ ਨਾ ਕਰੇ ਵੀਚਾਰ।

ਸੋ ਅਕਾਲ ਪੁਰਖ ਨਿਰਗੁਣ ਦੀ ਪ੍ਰਾਪਤੀ ਵਾਸਤੇ ਗੁਰੂ ਦੇਹਧਾਰੀ ਅਤੇ ਉਸ ਦਾ ਬੀਤ ਰਹੇ ਸਮੇਂ ਦਾ ਉਪਦੇਸ਼ ਜਿਸ ਨੂੰ ਗੁਰੂ ਕਾ ਹੁਕਮ (ਸ਼ਬਦ) ਵੀ ਕਿਹਾ ਜਾ ਸਕਦਾ ਹੈ। ਦੇਹਧਾਰੀ ਬ੍ਰਹਮ ਗਿਆਨੀ ਗੁਰੂ ਨੇ ਵੀ ਪਹਲਾਂ ਗੁਰਬਾਣੀ ਦੇ ਨਿਤਨੇਮ, ਮਰਯਾਦਾ ਅਤੇ ਨਾਮ ਸਿਮਰਨ ਵਲ ਲਾ ਕੇ ਹਿਰਦਾ ਸ਼ੁਧ ਕਰਨਾ ਹੈ। ਨਾਮ ਟਿਕਣ ਵਾਸਤੇ ਭਾਂਡਾ ਸਾਫ ਹੋਣ ਤੇ ਨਾਮ ਦੀ ਦਾਤ ਦੇਕੇ ਨਿਹਾਲ ਕਰ ਦੇਵੇਗਾ। ਅਵਸਥਾ ਬਦਲ ਜਾਵੇਗੀ।

ਮੈਂ ਇਸ ਪੁਸਤਕ ਨੂੰ ਆਪਣੇ ਸਿਖ ਵੀਰਾਂ ਅਗੇ ਬੇਨਤੀ ਦੇ ਰੂਪ ਵਿਚ ਪੇਸ਼ ਕਰਦਾ ਹਾਂ ਤਾਕਿ ਦੇਹਧਾਰੀ ਨੂੰ ਮੰਨਣ ਵਾਲੇ ਅਤੇ ਗੁਰਬਾਣੀ ਨੂੰ ਮੰਨਣ ਵਾਲੇ ਵੀਰ ਇਕੱਠੇ ਬੈਠਣ ਲਗ ਪੈਣ, ਅਤੇ ਆਪਸ ਵਿਚ ਪਿਆਰ ਵੱਧ ਜਾਵੇ ਅਤੇ ਅੰਗ੍ਰੇਜ ਦੇ ਵਕਤ ਦਾ ਭੁਲੇਖਾ ਜੋ 'ਪਾੜੋ ਰਾਜ ਕਰੋ' ਰਾਜ ਕਰਨ ਵਾਸਤੇ ਪਾਇਆ ਸੀ ਨਿਕਲ ਜਾਵੇ। ਉਮੀਦ ਹੈ ਦਾਸ ਦੇ ਇਹ ਵਿਚਾਰ ਦੋ ਤਿੰਨ ਦਫਾ ਬਾਰ ਬਾਰ ਪੜ੍ਹ ਕੇ ਵਿਚਾਰੋਗੇ ਤਾਂ ਦਾਸ ਦੀ ਮਿਹਨਤ ਨੂੰ ਸਫਲ ਕਰੋਗੇ।

ਗੁਰੂ ਚਰਨਾਂ ਦਾ ਦਾਸ

ਗਿਆਨੀ ਤੇਜਾ ਸਿੰਘ

